ਸਾਵਣ (ਨਾਨਕਸ਼ਾਹੀ ਸੰਮਤ ੫੫੩)
ਜੁਲਾਈ 2021

2/- ਰੁਪਏ
RNI No. 88/57, Vol. 65, Issue 7, July 2021

ਮਾਸਿਕ

# ਗੁਰਦੁਆਰਾ ਗਜ਼ਟ



ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ, ਸ੍ਰੀ ਕੀਰਤਪੁਰ ਸਾਹਿਬ



ਸ਼ਹੀਦ ਭਾਈ ਤਾਰੂ ਸਿੰਘ ਜੀ

 ੧ੴ ਵਾਹਿਗੁਰੂ ਜੀ ਕੀ ਫ਼ਤਹ ॥ 

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਸਾਵਣ | : | ਨਾਨਕਸ਼ਾਹੀ ਸੰਮਤ ੫੫੩ |
| ਅੰਕ 7 | : | ਜਿਲਦ 65 |
| ਜੁਲਾਈ | : | 2021 |
| ਸੰਪਾਦਕ | : | ਮਨਜੀਤ ਸਿੰਘ |
| ਐਸੋਸੀਏਟ ਸੰਪਾਦਕ | : | ਹਰਭਜਨ ਸਿੰਘ ਵਕਤਾ |
| ਤਸਵੀਰਾਂ | : | ਜਤਿੰਦਰ ਸਿੰਘ ਲਾਲੀ |

ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |


*Website : www.sgpcamritsar.org*
*E-mail : gurdwaragazette@gmail.com*
*info@sgpcamritsar.org*
*Phone : 0183-255 3956-60, Ext. 254*




## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

***ਪ੍ਰਤੀ ਕਾਪੀ 2/-ਰੁਪਏ***

# ਤਤਕਰਾ



## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਸਾਵਣ

| | |
|---|---|
| * ਕਿਵਾੜ ਖੁੱਲ੍ਹਣ ਦਾ ਸਮਾਂ | ੨-੧੫ ਵਜੇ ਅੰਮ੍ਰਿਤ ਵੇਲੇ |
| * ਕੀਰਤਨ ਆਰੰਭ | ੨-੧੫ ਵਜੇ ਅੰਮ੍ਰਿਤ ਵੇਲੇ |
| * ਆਸਾ ਦੀ ਵਾਰ ਦਾ ਕੀਰਤਨ ਆਰੰਭ | ੩-੧੫ ਵਜੇ ਸਵੇਰੇ |
| * ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ | ੪-੧੫ ਵਜੇ ਸਵੇਰੇ |
| * ਪਹਿਲਾ ਹੁਕਮਨਾਮਾ | ੪-੪੫ ਵਜੇ ਸਵੇਰੇ |
| * ਪਹਿਲੀ ਅਰਦਾਸ | ੫-੧੫ ਵਜੇ ਸਵੇਰੇ |
| * ਆਸਾ ਦੀ ਵਾਰ ਦੀ ਸਮਾਪਤੀ | ੬-੧੫ ਵਜੇ ਸਵੇਰੇ |
| * ਦੂਸਰੀ ਅਰਦਾਸ ਤੇ ਹੁਕਮਨਾਮਾ | ੬-੩੦ ਵਜੇ ਤੱਕ ਸਵੇਰੇ |

* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।

| | |
|---|---|
| * ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ | ੧੦-੧੫ ਵਜੇ ਰਾਤ |
| * ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ | ੧੦-੩੦ ਵਜੇ ਰਾਤ |
| * ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ | ੧੦-੪੫ ਵਜੇ ਰਾਤ |

* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਮੁੱਖ ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਜੁਲਾਈ ਤੋਂ 15 ਅਗਸਤ ਤਕ ਦੇ ਇਤਿਹਾਸਕ ਦਿਹਾੜੇ

੧੭ ਜੁਲਾਈ ਸ. ਤੇਜਾ ਸਿੰਘ ਸਮੁੰਦਰੀ ਲਾਹੌਰ ਕਿਲ੍ਹੇ ਦੀ ਜੇਲ੍ਹ ਵਿਚ ਲੰਮੇ ਵਕਤ ਪਿੱਛੋਂ ੧੯੨੬ ਵਿਚ ਚੜ੍ਹਾਈ ਕਰ ਗਏ। ਆਪ ਅਕਾਲੀ ਲਹਿਰ ਦੇ ਮੁਖੀ ਆਗੂ ਸਨ। ਆਪ ਦੀ ਯਾਦਗਾਰ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਦਾ ਨਾਮ 'ਤੇਜਾ ਸਿੰਘ ਸਮੁੰਦਰੀ ਹਾਲ' ਰੱਖਿਆ ਗਿਆ। (੧੭-੭-੧੯੨੬)

੨੪ ਜੁਲਾਈ ਬਾਬਾ ਗੁਰਦਿੱਤ ਸਿੰਘ ਜੀ ਕਾਮਾਗਾਟਾ-ਮਾਰੂ ਅਕਾਲ ਚਲਾਣਾ ਕਰ ਗਏ। (੨੪-੭-੧੯੫੪)

੨੮ ਜੁਲਾਈ ਗਵਰਨਰ ਪੰਜਾਬ ਨੇ ਗੁਰਦੁਆਰਾ ਐਕਟ ਦੀ ਮਨਜ਼ੂਰੀ ਦਿੱਤੀ। (੨੮-੭-੧੯੨੫)

੩੧ ਜੁਲਾਈ ਸ਼ਹੀਦ ਊਧਮ ਸਿੰਘ ਜੀ ਨੂੰ ਲੰਡਨ ਵਿਚ ਫਾਂਸੀ ਚੜ੍ਹਾਇਆ ਗਿਆ। (੩੧-੭-੧੯੪੦)

੪ ਅਗਸਤ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਦੀ ਅਗਵਾਈ ਹੇਠ ਪੰਜਾਬ ਅਤੇ ਸਿੱਖਾਂ ਦੀਆਂ ਹੱਕੀ ਮੰਗਾਂ ਪੂਰੀਆਂ ਕਰਵਾਉਣ ਲਈ ਸ਼੍ਰੋਮਣੀ ਅਕਾਲੀ ਦਲ ਵੱਲੋਂ 'ਧਰਮ ਯੁੱਧ ਮੋਰਚਾ' ਆਰੰਭ ਕੀਤਾ। (੪-੮-੧੯੮੨)

੫ ਅਗਸਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜੈਤੋ ਦਾ ਮੋਰਚਾ ਲਾਉਣ ਦਾ ਮਤਾ ਪਾਸ ਕੀਤਾ। (੫-੮-੧੯੨੩)

੭ ਅਗਸਤ ਗੁਰਦੁਆਰਾ ਐਕਟ (ਗੁਰਦੁਆਰਾ ਕਾਨੂੰਨ) ਗਜ਼ਟ ਕੀਤਾ ਗਿਆ। (੭-੮-੧੯੨੫)

੮ ਅਗਸਤ ਗੁਰਦੁਆਰਾ ਗੁਰੂ ਕਾ ਬਾਗ, ਮਹੰਤ ਸੁੰਦਰ ਦਾਸ ਦੇ ਕਬਜ਼ੇ 'ਚੋਂ ਛੁਡਾਉਣ ਹਿਤ ਸ਼ਾਂਤਮਈ ਮੋਰਚਾ ਲਗਾਇਆ ਗਿਆ। ਸਰਕਾਰ ਨੇ ਮਹੰਤ ਦਾ ਪੱਖ ਲਿਆ ਅਤੇ ਇਕ ਮਹੀਨਾ ਜੱਥਿਆਂ ਉਤੇ ਬੜੀ ਬੇ-ਦਰਦੀ ਨਾਲ ਲਾਠੀਚਾਰਜ ਹੁੰਦਾ ਰਿਹਾ। ਪਰੰਤੂ ਸਿੰਘਾਂ ਨੇ ਸ਼ਾਂਤੀ ਤੇ ਅਹਿੰਸਾ ਦਾ ਮਾਰਗ ਨਾ ਤਿਆਗਿਆ ਤੇ ਸਿੱਖਾਂ ਦੀ ਬਰਦਾਸ਼ਤ ਅਤੇ ਬਹਾਦਰੀ ਜਗਤ ਪ੍ਰਸਿੱਧ ਹੋ ਗਈ, ਅੰਤ ਸਰਕਾਰ ਝੁੱਕ ਗਈ। ਸਿੱਖਾਂ ਦੀਆਂ ਮੰਗਾਂ ਪੂਰੀਆਂ ਹੋਈਆਂ ਅਤੇ ਮੋਰਚਾ ੧੭ ਨਵੰਬਰ, ੧੯੨੨ ਨੂੰ ਸਫਲਤਾ ਸਹਿਤ ਸਮਾਪਤ ਹੋਇਆ। ਇਸ ਮੋਰਚੇ ਵਿਚ ੫੬੦੫ ਸਿੰਘਾਂ ਨੇ ਗ੍ਰਿਫਤਾਰੀਆਂ ਦਿੱਤੀਆਂ ਅਤੇ ਕਈ ਸਿੰਘਾਂ ਨੇ ਸ਼ਹੀਦੀਆਂ ਪਾਈਆਂ। (੮-੮-੧੯੨੨)

੧੫ ਅਗਸਤ ਦੇਸ਼ ਦੋ ਹਿੱਸਿਆਂ (ਭਾਰਤ ਅਤੇ ਪਾਕਿਸਤਾਨ) ਵਿਚ ਵੰਡਿਆ ਗਿਆ। ਇਸ ਵੰਡ ਨਾਲ ਸਿੱਖ ਆਪਣੇ ਬਹੁਤ ਸਾਰੇ ਧਾਰਮਿਕ ਤੇ ਇਤਿਹਾਸਕ ਅਸਥਾਨਾਂ ਤੋਂ ਵਾਂਝੇ ਹੋ ਗਏ। (੧੫-੮-੧੯੪੭)

■

**ਗੁਰਬਾਣੀ ਵਿਚਾਰ:**

# ਸਾਵਣਿ ਸਰਸੀ ਕਾਮਣੀ...

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥*
*ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥*
*ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥*
*ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥*
*ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥*
*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥*
*ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥*
*ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥*
*ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥* (ਪੰਨਾ ੧੩੪)

ਜਿਵੇਂ ਸਾਵਣ ਵਿਚ (ਵਰਖਾ ਨਾਲ ਬਨਸਪਤੀ ਹਰਿਆਵਲੀ ਹੋ ਜਾਂਦੀ ਹੈ, ਤਿਵੇਂ ਉਹ) ਜੀਵ-ਇਸਤਰੀ ਹਰਿਆਵਲੀ ਹੋ ਜਾਂਦੀ ਹੈ (ਭਾਵ, ਉਸ ਜੀਵ ਦਾ ਹਿਰਦਾ ਖਿੜ ਪੈਂਦਾ ਹੈ) ਜਿਸ ਦਾ ਪਿਆਰ ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਬਣ ਜਾਂਦਾ ਹੈ। ਉਸ ਦਾ ਮਨ, ਉਸ ਦਾ ਤਨ ਪਰਮਾਤਮਾ ਦੇ ਪਿਆਰ ਵਿਚ ਰੰਗਿਆ ਜਾਂਦਾ ਹੈ, ਪਰਮਾਤਮਾ ਦਾ ਨਾਮ ਹੀ (ਉਸ ਦੀ ਜ਼ਿੰਦਗੀ ਦਾ) ਆਸਰਾ ਬਣ ਜਾਂਦਾ ਹੈ, ਮਾਇਆ ਦੇ ਨਾਸ਼ਵੰਤ ਕੌਤਕ ਉਸ ਨੂੰ ਸਾਰੇ ਸੁਆਹ (ਨਿਕੰਮੇ) ਦਿਸਦੇ ਹਨ। (ਸਾਵਣ ਵਿਚ ਜਿਵੇਂ ਵਰਖਾ ਦੀ ਬੂੰਦ ਸੋਹਣੀ ਲੱਗਦੀ ਹੈ, ਤਿਵੇਂ ਪ੍ਰਭੂ-ਚਰਨਾਂ ਦੇ ਪਿਆਰ ਵਾਲੇ ਬੰਦੇ ਨੂੰ) ਹਰੀ ਦੇ ਨਾਮ ਦੀ ਆਤਮਿਕ ਜੀਵਨ ਦੇਣ ਵਾਲੀ ਬੂੰਦ ਪਿਆਰੀ ਲੱਗਦੀ ਹੈ, ਗੁਰੂ ਨੂੰ ਮਿਲ ਕੇ ਉਹ ਮਨੁੱਖ ਉਸ ਬੂੰਦ ਨੂੰ ਪੀਣ ਜੋਗਾ ਹੋ ਪੈਂਦਾ ਹੈ (ਪਰਮਾਤਮਾ ਦੀ ਵਡਿਆਈ ਦੀਆਂ ਨਿੱਕੀਆਂ-ਨਿੱਕੀਆਂ ਗੱਲਾਂ ਭੀ ਉਸ ਨੂੰ ਮਿੱਠੀਆਂ ਲੱਗਦੀਆਂ ਹਨ, ਗੁਰੂ ਨੂੰ ਮਿਲ ਕੇ ਬੜੇ ਸ਼ੌਕ ਨਾਲ ਸੁਣਦਾ ਹੈ)।

ਜਿਸ ਪਰਮਾਤਮਾ ਦੇ ਮੇਲ ਨਾਲ ਸਾਰਾ ਜਗਤ (ਬਨਸਪਤੀ ਆਦਿਕ) ਹਰਿਆ-ਭਰਿਆ ਹੋਇਆ ਹੈ, ਉਹ ਸਭ ਕੁਝ ਕਰਨਹਾਰ ਹੈ, ਵਿਆਪਕ ਹੈ ਤੇ ਬੇਅੰਤ ਹੈ, ਉਸ ਨੂੰ ਮਿਲਣ ਵਾਸਤੇ ਮੇਰਾ ਮਨ ਭੀ ਤਾਂਘਦਾ ਹੈ, ਪਰ ਉਹ ਪਰਮਾਤਮਾ ਆਪ ਹੀ ਆਪਣੀ ਮਿਹਰ ਨਾਲ ਮਿਲਾਉਣ ਦੇ ਸਮਰੱਥ ਹੈ । ਮੈਂ ਉਨ੍ਹਾਂ ਗੁਰਮੁਖ ਸਹੇਲੀਆਂ ਤੋਂ ਸਦਕੇ ਹਾਂ, ਸਦਾ ਕੁਰਬਾਨ ਹਾਂ, ਜਿਨ੍ਹਾਂ ਨੇ ਪਰਮਾਤਮਾ ਦਾ ਮਿਲਾਪ ਹਾਸਲ ਕਰ ਲਿਆ ਹੈ ।

ਹੇ ਨਾਨਕ! (ਬੇਨਤੀ ਕਰ ਤੇ ਆਖ) ਹੇ ਪਰਮਾਤਮਾ! ਮੇਰੇ ਉੱਤੇ ਮਿਹਰ ਕਰ, ਤੂੰ ਆਪ ਹੀ ਗੁਰੂ ਦੇ ਸ਼ਬਦ ਰਾਹੀਂ (ਮੇਰੀ ਜਿੰਦ ਨੂੰ) ਸੰਵਾਰਨ ਜੋਗਾ ਹੈਂ।

ਸਾਵਣ ਦਾ ਮਹੀਨਾ ਉਨ੍ਹਾਂ ਭਾਗਾਂ ਵਾਲੀਆਂ (ਜੀਵ-ਇਸਤਰੀਆਂ) ਵਾਸਤੇ (ਖੇੜਾ ਤੇ ਠੰਡ ਲਿਆਉਣ ਵਾਲਾ) ਹੈ, ਜਿਨ੍ਹਾਂ ਨੇ ਆਪਣੇ ਹਿਰਦੇ (ਰੂਪ ਗਲ) ਵਿਚ ਪਰਮਾਤਮਾ ਦਾ ਨਾਮ (ਰੂਪ) ਹਾਰ ਪਾਇਆ ਹੋਇਆ ਹੈ ॥੬॥



*ਸੰਪਾਦਕੀ...*

# 4 ਜੁਲਾਈ 1955 ਦਾ ਦਰਦਨਾਕ ਸਾਕਾ

੪ ਜੁਲਾਈ ੧੯੫੫ ਨੂੰ ਤਤਕਾਲੀ ਸਰਕਾਰ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਕੀਤੇ ਗਏ ਹਮਲੇ ਦੀ ਯਾਦ ਵਿਚ ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਸਮਾਗਮ ਕਰਵਾ ਕੇ ਕੌਮ 'ਤੇ ਹੋਏ ਜ਼ੁਲਮਾਂ ਦੀ ਦਾਸਤਾਨ ਨੂੰ ਸਿੱਖ ਨੌਜੁਆਨੀ ਦੇ ਚੇਤਿਆਂ ਦਾ ਹਿੱਸਾ ਬਣਾਉਣ ਦਾ ਯਤਨ ਕੀਤਾ ਹੈ। ਅਜਿਹੇ ਯਤਨ ਬੇਹੱਦ ਜ਼ਰੂਰੀ ਹੁੰਦੇ ਹਨ, ਕਿਉਂਕਿ ਜਿਹੜੀਆਂ ਕੌਮਾਂ ਆਪਣੇ ਇਤਿਹਾਸ ਨੂੰ ਭੁੱਲ ਜਾਂਦੀਆਂ ਹਨ ਉਹ ਹਾਸ਼ੀਏ 'ਤੇ ਚਲੇ ਜਾਂਦੀਆਂ ਹਨ। ਸਿੱਖ ਕੌਮ ਨੇ ਆਪਣਾ ਇਤਿਹਾਸ ਖ਼ੂਨ ਨਾਲ ਲਿਖਿਆ ਹੈ। ਇਸ ਦਾ ਹਰ ਪੰਨਾ ਸੁਨਹਿਰੀ ਹੈ। ਸਿੱਖਾਂ ਨੇ ਹਮੇਸ਼ਾ ਹੀ ਚੁਣੌਤੀਆਂ ਦਾ ਮੁਕਾਬਲਾ ਜੋਸ਼, ਜ਼ਜਬੇ ਅਤੇ ਦ੍ਰਿੜ੍ਹਤਾ ਨਾਲ ਕੀਤਾ ਹੈ। ਕੌਮ 'ਤੇ ਜਿਥੇ ਬਾਹਰੀ ਦੁਸ਼ਮਣਾਂ ਨੇ ਹਮਲੇ ਕੀਤੇ, ਉਥੇ ਹੀ ਆਪਣੇ ਹੀ ਦੇਸ਼ ਦੀਆਂ ਹਕੂਮਤਾਂ ਨੇ ਵੀ ਘੱਟ ਨਾ ਕੀਤੀ। ਦੇਸ਼ ਦੀ ਆਜ਼ਾਦੀ ਦੇ ਮਹਿਜ ੮ ਸਾਲ ਮਗਰੋਂ ਆਪਣੇ ਹੀ ਦੇਸ਼ ਦੀ ਸਰਕਾਰ ਵੱਲੋਂ ੪ ਜੁਲਾਈ ੧੯੫੫ ਨੂੰ ਪਵਿੱਤਰ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਹਮਲਾ ਕਰਵਾ ਕੇ ਸਿੱਖਾਂ ਨੂੰ ਆਪਣੇ ਹੀ ਦੇਸ਼ ਵਿਚ ਬੇਗਾਨਗੀ ਦਾ ਅਹਿਸਾਸ ਕਰਵਾ ਦਿੱਤਾ। ਅਜ਼ਾਦੀ ਤੋਂ ਪਹਿਲਾਂ ਨਹਿਰੂ ਅਤੇ ਗਾਂਧੀ ਨੇ ਸਿੱਖ ਕੌਮ ਨਾਲ ਕਈ ਵਾਅਦੇ ਕੀਤੇ ਸਨ, ਪਰ ਜਦੋਂ ਸੂਬਿਆਂ ਦੀ ਵੰਡ ਹੋਈ ਤਾਂ ਸਿੱਖਾਂ ਨਾਲ ਧੋਖਾ ਕੀਤਾ ਗਿਆ। ਸਿੱਖਾਂ ਵੱਲੋਂ ਭਾਸ਼ਾ ਦੇ ਅਧਾਰ 'ਤੇ ਪੰਜਾਬੀ ਸੂਬੇ ਦੀ ਮੰਗ ਨੂੰ ਦਬਾਉਣ ਲਈ ਸਰਕਾਰ ਨੇ ਸਾਰਾ ਜ਼ੋਰ ਲਗਾ ਦਿੱਤਾ। ਹੋਰਨਾਂ ਸੂਬਿਆਂ ਤੋਂ ਪੰਜਾਬ ਲਈ ਵੱਖਰੀ ਨੀਤੀ ਸਰਕਾਰ ਦੀ ਸਿੱਖ ਵਿਰੋਧੀ ਮਨਸ਼ਾ ਨੂੰ ਦਰਸਾਉਣ ਵਾਲੀ ਸੀ। ਸਿੱਖਾਂ ਦੀ ਅਵਾਜ਼ ਨੂੰ ਦਬਾਉਣ ਲਈ ਤਤਕਾਲੀ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਅਤੇ ਪੰਜਾਬੀ ਦੇ ਮੁੱਖ ਮੰਤਰੀ ਭੀਮ ਸੈਨ ਸੱਚਰ ਇਹ ਵੀ ਭੁੱਲ ਗਏ ਕਿ ਸਿੱਖ ਕੌਮ ਨੇ ਦੇਸ਼ ਦੀ ਅਜ਼ਾਦੀ ਲਈ ੮੦ ਫੀਸਦੀ ਤੋਂ ਵੱਧ ਕੁਰਬਾਨੀਆਂ ਦਿੱਤੀਆਂ ਹਨ। ਉਨ੍ਹਾਂ ਦੇ ਹੁਕਮ 'ਤੇ ਹੀ ਪੰਜਾਬੀ ਸੂਬਾ ਮੋਰਚਾ ਨੂੰ ਦਬਾਉਣ ਲਈ ਡੀਆਈਜੀ ਮਹਾਸ਼ਾ ਅਸ਼ਵਨੀ ਕੁਮਾਰ ਸ਼ਰਮਾ ਨੇ ਭਾਰੀ ਪੁਲਿਸ ਬਲ ਨਾਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਹਮਲਾ ਕੀਤਾ। ਇਸ ਦੌਰਾਨ ਗੋਲੀਆਂ ਚਲਾਈਆਂ ਗਈਆਂ ਅਤੇ ਅੱਥਰੂ ਗੈਸ ਦੇ ਗੋਲੇ ਸੁੱਟੇ ਗਏ। ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਅਤੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਸਮੇਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾਂ ਨੂੰ ਨਿਸ਼ਾਨਾ ਬਣਾਇਆ ਗਿਆ। ਇਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਸਮੇਤ ਸ੍ਰੀ ਦਰਬਾਰ ਸਾਹਿਬ ਅਤੇ ਸ਼੍ਰੋਮਣੀ ਕਮੇਟੀ ਦੇ ਵੱਡੇ ਅਧਿਕਾਰੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਮੁਗਲ ਰਾਜ ਸਮੇਂ ਸ੍ਰੀ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਭਾਈ ਮਨੀ ਸਿੰਘ ਦੀ ਗ੍ਰਿਫ਼ਤਾਰੀ ਮਗਰੋਂ ਇਹ ਦੂਜਾ ਮੌਕਾ ਸੀ, ਜਦੋਂ ਆਪਣੇ ਹੀ ਦੇਸ਼ ਦੀ ਸਰਕਾਰ ਦੇ ਹੁਕਮਾਂ 'ਤੇ ਸ੍ਰੀ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਨੂੰ ਗ੍ਰਿਫ਼ਤਾਰ ਕੀਤਾ ਗਿਆ ਹੋਵੇ। ਇਸ ਨੇ ਸਿੱਖਾਂ ਦੀ ਮਾਨਸਿਕਤਾ ਨੂੰ ਗਹਿਰੇ ਜ਼ਖ਼ਮ ਦਿੱਤੇ।

ਇਸ ਸਾਕੇ ਨੂੰ ਵਾਪਰਿਆਂ ੬੬ ਸਾਲ ਹੋ ਚੁੱਕੇ ਹਨ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਇਸ ਹਮਲੇ ਦੀ ਯਾਦ ਵਿਚ ਵਿਸ਼ਾਲ ਸਮਾਗਮ ਕਰਵਾ ਕੇ ਕੌਮ ਦੀ ਨੌਜੁਆਨੀ ਨੂੰ ਇਹ ਚੇਤਾ ਕਰਵਾਇਆ ਹੈ ਕਿ ਸਿੱਖ ਕੌਮ ਦੇ ਮੁਕੱਦਸ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਮੁਗਲਾਂ ਅਤੇ

ਅਫਗਾਨਾਂ ਨੇ ਹੀ ਚੜ੍ਹਾਈ ਨਹੀਂ ਕੀਤੀ, ਸਗੋਂ ਆਪਣੇ ਦੇਸ਼ ਦੀਆਂ ਸਰਕਾਰਾਂ ਦੀ ਸਿੱਖਾਂ ਪ੍ਰਤੀ ਨੀਤੀ ਵੀ ਬਹੁਤੀ ਚੰਗੀ ਨਹੀਂ ਰਹੀ। ਭਾਰਤ ਦੀ ਤਤਕਾਲੀ ਕਾਂਗਰਸ ਸਰਕਾਰ ਨੇ ਜੂਨ ੧੯੮੪ ਵਿਚ ਕੀਤੇ ਫ਼ੌਜੀ ਹਮਲੇ ਤੋਂ ਪਹਿਲਾਂ ੧੯੫੫ ਵਿਚ ਵੀ ਪਾਵਨ ਅਸਥਾਨ 'ਤੇ ਹਮਲਾ ਕਰਕੇ ਸਿੱਖਾਂ ਨਾਲ ਆਪਣੇ ਹੀ ਦੇਸ਼ ਵਿਚ ਬੇਗਾਨਿਆਂ ਵਾਲਾ ਸਲੂਕ ਕੀਤਾ ਸੀ।

ਸਾਕੇ ਦੀ ਯਾਦ ਵਿਚ ਕਰਵਾਏ ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਸਿੱਖ ਨੌਜਵਾਨੀ ਨੂੰ ਕੌਮ 'ਤੇ ਹੋਏ ਜ਼ੁਲਮਾਂ ਦੀ ਦਾਸਤਾਨ ਤੋਂ ਜਾਣੂ ਕਰਵਾਉਣ ਲਈ ੪ ਜੁਲਾਈ ੧੯੫੫ ਦੇ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਹਮਲੇ ਸਬੰਧੀ ਮੁਕੰਮਲ ਖੋਜ ਕਰਵਾ ਕੇ ਇਸ ਨਾਲ ਸਬੰਧਤ ਤਸਵੀਰਾਂ ਸਮੇਤ ਸੰਗ੍ਰਹਿ ਤਿਆਰ ਕਰਵਾਉਣ ਦੀ ਵਚਨਬਧਤਾ ਪ੍ਰਗਟਾਈ ਹੈ। ਸਾਕੇ ਦੇ ਚਸ਼ਮਦੀਦਾਂ ਦੀ ਭਾਲ ਕਰਕੇ ਉਨ੍ਹਾਂ ਦੀਆਂ ਯਾਦਾਂ ਨੂੰ ਸੰਭਾਲਣ ਦਾ ਐਲਾਨ ਵੀ ਕੀਤਾ ਗਿਆ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਨੇ ਅਜ਼ਾਦ ਭਾਰਤ ਵਿਚ ਸ੍ਰੀ ਦਰਬਾਰ ਸਾਹਿਬ 'ਤੇ ਕੀਤੇ ਪਹਿਲੇ ਹਮਲੇ ਦੀ ਯਾਦ ਨੂੰ ਵਿਸ਼ੇਸ਼ ਤੌਰ 'ਤੇ ਮਨਾਉਣ ਨੂੰ ਸ਼ਲਾਘਾਯੋਗ ਦੱਸਦਿਆਂ ਇਤਿਹਾਸ ਨੂੰ ਖੋਜਣ ਦੇ ਫੈਸਲੇ ਨੂੰ ਸਮੇਂ ਦੀ ਲੋੜ ਦੱਸਿਆ। ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਇਸ ਸਾਕੇ ਦੀ ਤੁਲਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਪਹਾੜੀ ਰਾਜਿਆਂ ਵੱਲੋਂ ਕਸਮਾਂ ਖਾ ਕੇ ਮੁਕਰ ਜਾਣ ਨਾਲ ਕੀਤੀ। ਉਨ੍ਹਾਂ ਨੇ ਆਖਿਆ ਕਿ ਸਿੱਖ ਹਮੇਸ਼ਾ ਹੀ ਦੇਸ਼ ਦੇ ਭਲੇ ਲਈ ਲੜੇ, ਪਰ ਸਮੇਂ ਦੀਆਂ ਹਕੂਮਤਾਂ ਨੇ ਸਿੱਖਾਂ ਨਾਲ ਸਦਾ ਬੇਗਾਨਿਆਂ ਵਾਲਾ ਸਲੂਕ ਹੀ ਕੀਤਾ ਹੈ।

ਸ਼੍ਰੋਮਣੀ ਕਮੇਟੀ ਵੱਲੋਂ ਕਰਵਾਇਆ ਗਿਆ ਇਹ ਸਮਾਗਮ ਵੱਡੇ ਮਹੱਤਵ ਵਾਲਾ ਆਖਿਆ ਜਾ ਸਕਦਾ ਹੈ, ਕਿਉਂਕਿ ਕੌਮ 'ਤੇ ਹੋਏ ਜ਼ੁਲਮਾਂ ਨਾਲ ਇਤਿਹਾਸ ਦੇ ਅਨੇਕਾਂ ਪੰਨੇ ਭਰੇ ਪਏ ਹਨ ਅਤੇ ਉਨ੍ਹਾਂ ਤੋਂ ਸਿੱਖ ਨੌਜੁਆਨੀ ਨੂੰ ਜਾਣੂ ਕਰਵਾਉਣਾ ਬੇਹੱਦ ਲਾਜ਼ਮੀ ਹੈ। ਇਸ ਦਿਸ਼ਾ ਵਿਚ ਸ਼੍ਰੋਮਣੀ ਕਮੇਟੀ ਦਾ ਉਪਰਾਲਾ ਸਾਰਥਿਕ ਹੈ ਅਤੇ ਆਸ ਹੈ ਕਿ ਇਸ ਇਤਿਹਾਸ ਨੂੰ ਆਪਣਿਆਂ ਚੇਤਿਆਂ ਦਾ ਸਦੀਵੀ ਹਿੱਸਾ ਬਣਾ ਕੇ ਕੌਮ ਭਵਿੱਖੀ ਚੁਣੌਤੀਆਂ ਦੇ ਸਰਲੀਕਰਨ ਲਈ ਸਵੈ-ਮੰਥਨ ਕਰਦੀ ਰਹੇਗੀ।

■

# ਸ਼ਹੀਦ ਭਾਈ ਮਨੀ ਸਿੰਘ ਜੀ

*-ਬੀਬੀ ਜਗੀਰ ਕੌਰ**

ਪਵਿੱਤਰ ਸ਼ਹਾਦਤ ਦੇ ਖ਼ੂਨ ਦਾ ਹਰ ਕਤਰਾ ਸੱਚੇ ਧਰਮ ਦੇ ਮਹੱਲ ਦੀ ਬੁਨਿਆਦ ਬਣਦਾ ਹੈ। ਸ਼ਹਾਦਤਾਂ ਦੀ ਗੌਰਵਮਈ ਗਾਥਾ ਸਿੱਖ ਧਰਮ ਦੇ ਇਤਿਹਾਸ ਦਾ ਇੱਕ ਅਹਿਮ ਅਧਿਆਇ ਹੈ। ਸ਼ਹੀਦੀ ਦਾ ਅਰਥ ਹੈ 'ਗਵਾਹੀ'। ਇਹ ਗਵਾਹੀ ਸੱਚ ਦੀ ਪਹਿਰੇਦਾਰੀ ਲਈ ਹੁੰਦੀ ਹੈ। ਇਹ ਪਹਿਰੇਦਾਰੀ ਸਿਰ ਦੇ ਕੇ ਨਿਭਾਈ ਜਾਂਦੀ ਹੈ। ਸ਼ਹੀਦੀਆਂ ਦੇ ਇਸ ਅਮੀਰ ਵਿਰਸੇ ਵਿਚ ਸਿੱਖਾਂ ਨੂੰ ਵੱਖ-ਵੱਖ ਤਰੀਕਿਆਂ ਨਾਲ ਸ਼ਹੀਦ ਕੀਤਾ ਗਿਆ। ਇਨ੍ਹਾਂ ਮਹਾਨ ਸ਼ਹੀਦਾਂ ਦੀ ਲੜੀ ਵਿਚ ਇਕ ਨਾਂ ਹੈ 'ਭਾਈ ਮਨੀ ਸਿੰਘ'। ਸਿੱਖ ਅਰਦਾਸ ਦਾ ਪਾਠ 'ਜਿਨ੍ਹਾਂ ਬੰਦ-ਬੰਦ ਕਟਾਏ' ਭਾਈ ਮਨੀ ਸਿੰਘ ਦੀ ਸ਼ਹੀਦੀ ਨੂੰ ਹੀ ਦਰਸਾਉਂਦਾ ਹੈ। ਭਾਈ ਮਨੀ ਸਿੰਘ ਸ਼ਹੀਦ ਉਨ੍ਹਾਂ ਮਹਾਨ ਤੇ ਪ੍ਰਮੁੱਖ ਸਿੱਖਾਂ ਵਿਚ ਆਉਂਦੇ ਹਨ ਜਿਨ੍ਹਾਂ ਦੀ ਸੇਵਾ ਬਹੁ ਪ੍ਰਕਾਰੀ ਹੈ। ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਦੀ ਸੇਵਾ ਤੋਂ ਬਿਨਾਂ ਪ੍ਰਬੰਧਕੀ ਜ਼ਿੰਮੇਵਾਰੀਆਂ ਨੂੰ ਵੀ ਭਾਈ ਸਾਹਿਬ ਜੀ ਨੇ ਬਾਖੂਬੀ ਨਿਭਾਇਆ। ਭਾਈ ਮਨੀ ਸਿੰਘ ਸ਼ਹੀਦ ਜੀ ਦੇ ਜੀਵਨ ਇਤਿਹਾਸ ਨੂੰ ਵਾਚਦਿਆਂ ਇਹ ਪਤਾ ਲੱਗਦਾ ਹੈ ਕਿ ਗੁਰੂ-ਘਰ ਨਾਲ ਉਨ੍ਹਾਂ ਦਾ ਸੰਬੰਧ ਨਿੱਕੀ ਉਮਰੇ ਜੁੜ ਗਿਆ ਸੀ। ਗੁਰੂ-ਘਰ ਵਿਚ ਰਹਿ ਕੇ ਆਪ ਨੇ ਪੜ੍ਹਨ ਪੜ੍ਹਾਉਣ ਤੇ ਲਿਖਣ ਲਿਖਾਉਣ ਦੀ ਮੁਹਾਰਤ ਹਾਸਲ ਕੀਤੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਆਪ ਨੇ ਸਾਹਿਤ ਦੀ ਨਿਗਰ ਸੇਵਾ ਕੀਤੀ। ਦਮਦਮਾ ਸਾਹਿਬ ਵਿਖੇ ਆ ਕੇ ਦਸਮ ਪਾਤਸ਼ਾਹ ਜੀ ਦੀ ਅਗਵਾਈ ਵਿਚ ਭਾਈ ਮਨੀ ਸਿੰਘ ਜੀ ਦੀ ਅਗਵਾਈ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦੀ ਸੰਪੂਰਨਤਾ ਸਮੇਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਨੂੰ ਸ਼ਾਮਲ ਕੀਤਾ। ਗੁਰੂ ਸਾਹਿਬ ਬਾਣੀ ਉਚਾਰਦੇ ਤੇ ਭਾਈ ਮਨੀ ਸਿੰਘ ਜੀ ਬਾਣੀ ਲਿਖੀ ਜਾਂਦੇ। ਇਹ ਸਾਰਾ ਕਾਰਜ ਗੁਰਦੁਆਰਾ ਲਿਖਣਸਰ ਸਾਹਿਬ (ਤਲਵੰਡੀ ਸਾਬੋ) ਦੇ ਸਥਾਨ 'ਤੇ ਹੋਇਆ।

ਭਾਈ ਮਨੀ ਸਿੰਘ ਜੀ ਗੁਰਬਾਣੀ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀ ਕਥਾ ਕਰਨ ਵਿਚ ਵੀ ਪ੍ਰਬੀਨਤਾ ਰੱਖਦੇ ਸਨ। ਆਪ ਜਦੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਮੁੱਖ ਗ੍ਰੰਥੀ ਨਿਯੁਕਤ ਹੋਏ ਤਾਂ ਆਪ ਨਿਤ ਕਥਾ ਕਰਿਆ ਕਰਦੇ ਸਨ। ਬਾਣੀ ਦੇ ਟੀਕੇ ਸਮੇਤ ਬਹੁਤ ਸਾਰਾ ਸਾਹਿਤ ਆਪ ਜੀ ਨੇ ਰਚਿਆ।

ਭਾਈ ਮਨੀ ਸਿੰਘ ਜੀ ਨੇ ਲਿਖਣ ਪੜ੍ਹਨ ਤੇ ਕਥਾ ਕਰਨ ਤੋਂ ਇਲਾਵਾ ਪ੍ਰਬੰਧਕੀ ਜ਼ਿੰਮੇਵਾਰੀਆਂ ਨੂੰ ਵੀ ਪੂਰੀ ਤਨਦੇਹੀ ਨਾਲ ਨਿਭਾਇਆ। ੧੭੦੪ ਈ. ਮੁਗ਼ਲਾਂ ਦੇ ਭਾਰੀ ਦਬਾਅ, ਕੁਰਾਨ ਦੀਆਂ ਸਹੁੰਆਂ 'ਤੇ ਭਰੋਸਾ ਕਰ ਕੇ ਦਸਮ ਪਾਤਸ਼ਾਹ ਤੇ ਸੰਗਤਾਂ ਨੇ ਅਨੰਦਗੜ੍ਹ ਦਾ ਕਿਲ੍ਹਾ ਖਾਲੀ ਕੀਤਾ ਤਾਂ ਭਾਈ ਸਾਹਿਬ ਜੀ ਦੀ ਜ਼ਿੰਮੇਵਾਰੀ ਗੁਰੂ ਕੇ ਮਹਿਲਾਂ ਦੀ ਹਿਫਾਜ਼ਤ ਕਰਨੀ ਸੀ ਤੇ ਸਹੀ ਸਲਾਮਤ ਠੀਕ ਟਿਕਾਣੇ 'ਤੇ ਪਹੁੰਚਾਉਣ ਦੀ ਸੀ। ਪਰਿਵਾਰ ਵਿਛੋੜੇ ਸਮੇਂ ਭਾਈ ਸਾਹਿਬ ਜੀ ਗੁਰੂ ਮਹਿਲਾਂ ਨੂੰ ਨਾਲ ਲੈ ਕੇ ਦਿੱਲੀ ਵੱਲ ਰਵਾਨਾ ਹੋ ਗਏ। ਜਦੋਂ ਗੁਰੂ ਸਾਹਿਬ ਮੁਕਤਸਰ ਦੀ ਜੰਗ ਪਿੱਛੋਂ ਤਲਵੰਡੀ ਸਾਬੋ (ਦਮਦਮਾ ਸਾਹਿਬ) ਟਿਕੇ ਤਾਂ ਆਪ ਦਮਦਮਾ ਸਾਹਿਬ ਆ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਦੀ ਸੰਪੂਰਨਤਾ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੱਖਣ ਨੂੰ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨਾਲ ਮੁਲਾਕਾਤ ਕਰਨ ਨੂੰ ਚੱਲ ਪਏ। ਬਾਬਾ ਦੀਪ ਸਿੰਘ ਜੀ ਨੂੰ ਦਮਦਮਾ ਸਾਹਿਬ ਰਹਿ ਕੇ ਸੇਵਾ ਕਰਨ ਲਈ ਕਿਹਾ। ਭਾਈ ਮਨੀ ਸਿੰਘ ਜੀ ਨੂੰ ਗੁਰੂ ਸਾਹਿਬਾਂ ਸ੍ਰੀ ਅੰਮ੍ਰਿਤਸਰ ਵਿਖੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਦੇ ਕੇ ਤੋਰ ਦਿੱਤਾ। ਏਥੇ ਭਾਈ ਸਾਹਿਬ ਲੰਮਾ ਸਮਾਂ ਸੇਵਾ ਕਰਦੇ ਰਹੇ। ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਸ਼ਹੀਦੀ ਪਿੱਛੋਂ ਤੱਤ ਖਾਲਸਾ ਤੇ ਬੰਦਈ ਖਾਲਸਾ ਪੰਥ ਦੇ ਦੋ ਗੁੱਟ ਬਣ ਗਏ। ਭਾਈ ਮਨੀ ਸਿੰਘ ਜੀ ਦੀ ਅਗਵਾਈ ਵਿਚ ਤੱਤ ਖਾਲਸਾ ਤੇ ਬੰਦਈ ਖਾਲਸਾ ਵਿਚ ਸੁਲਾਹ ਕਰਵਾਈ ਗਈ। ਇਹ ਭਾਈ ਸਾਹਿਬ ਦੀ ਉੱਚੀ ਸੂਝ-ਬੂਝ ਦਾ ਨਤੀਜਾ ਸੀ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਚ ਦੋਹਾਂ ਪੱਖਾਂ ਵੱਲੋਂ ਹੋਣ ਵਾਲਾ ਖੂਨ ਖਰਾਬਾ ਟਲ ਗਿਆ। ਬੰਦਈ ਅੰਮ੍ਰਿਤਸਰ ਖਾਲੀ ਕਰ ਗਏ। ਪੰਜਾਬ ਦੀ ਰਾਜਨੀਤੀ ਵਿਚ ਨਿਰੋਲ ਤੱਤ ਖਾਲਸਾ ਰਹਿ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਸਿੱਖ ਪੰਥ 'ਤੇ ਸਖਤੀਆਂ ਦਾ ਦੌਰ ਬਹੁਤ ਵਧ ਗਿਆ। ਸਿੱਖਾਂ ਨੂੰ ਪੰਜਾਬ ਛੱਡ ਦੂਰ-ਦੁਰੇਡੇ ਜੰਗਲਾਂ ਬੇਲਿਆਂ ਵਿਚ ਸ਼ਰਨ ਲੈਣੀ ਪਈ। ਸਿੱਖਾਂ ਦੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਦਿਲਾਂ ਦੀ ਸਾਂਝ ਜੁੜੀ ਹੋਈ ਸੀ। ਸਿੱਖ ਇਥੋਂ ਹੀ ਰੂਹਾਨੀ ਅਨੰਦ ਪ੍ਰਾਪਤ ਕਰਦੇ ਸਨ। ਭਾਈ ਮਨੀ ਸਿੰਘ ਨੇ ਸਾਲ ਵਿਚ ਦੋ ਵਾਰ ਦਿਵਾਲੀ-ਵਿਸਾਖੀ ਉਤੇ ਖਾਲਸਾ ਪੰਥ ਦੀ ਇਕੱਤਰਤਾ ਲਈ ਯਤਨ ਆਰੰਭੇ। ਇਹ ਇਕੱਤਰਤਾ ਹਰੇਕ ਸਿੱਖ ਨੂੰ ਰੂਹਾਨੀ ਸ਼ਾਂਤੀ ਲਈ ਪ੍ਰੇਰਿਤ ਕਰਦੀ ਸੀ, ਦੂਜਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪ੍ਰਫੁੱਲਤਾ ਲਈ ਜ਼ਰੂਰੀ ਸੀ। ਤੀਜੀ ਇਸ ਸਮੇਂ ਪੰਥ ਇਕੱਠਾ ਹੋ ਕੇ ਭਵਿੱਖ ਦੀਆਂ ਯੋਜਨਾਵਾਂ ਬਣਾਉਂਦਾ ਸੀ। ਦੁਸ਼ਮਣ ਨਾਲ ਲੋਹਾ ਲੈਣ ਦੀਆਂ ਵਿਉਂਤਾਂ ਤਿਆਰ ਕਰਦਾ ਸੀ। ਕੁਝ ਸਮੇਂ ਲਈ ਇਹ ਇਕੱਠ ਨਾ ਹੋ ਸਕੇ। ਭਾਈ ਮਨੀ ਸਿੰਘ ਨੇ ਲਾਹੌਰ ਦੇ ਸਿੱਖਾਂ ਨੂੰ ਨਾਲ ਲੈ ਕੇ ਜ਼ਕਰੀਆ ਖਾਂ ਨੂੰ ਅੰਮ੍ਰਿਤਸਰ ਸਿੱਖਾਂ ਦਾ ਦੀਵਾਲੀ ਦਾ ਮੇਲਾ ਲਗਾਉਣ ਦੀ ਗੱਲ ਤੋਰੀ।

ਜ਼ਕਰੀਆ ਖਾਂ ਨੇ ੧੦ ਹਜ਼ਾਰ ਰੁਪਏ ਟੈਕਸ ਮੰਗਿਆ ਜੋ ਭਾਈ ਮਨੀ ਸਿੰਘ ਨੇ ਮੇਲੇ ਉਪਰੰਤ ਦੇਣਾ ਸਵੀਕਾਰ ਕਰ ਲਿਆ। ਭਾਈ ਮਨੀ ਸਿੰਘ ਨੇ ਇਸ ਆਗਿਆ ਤੋਂ ਪਿੱਛੋਂ ਖਾਲਸਾ ਪੰਥ ਨੂੰ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਕਰਨ ਦੀ ਖੁੱਲ੍ਹ ਬਾਰੇ ਸੁਨੇਹੇ ਪਹੁੰਚਾਏ। ਸਿੱਖਾਂ ਵਿਚ ਦੀਵਾਲੀ ਮੇਲੇ ਸਬੰਧੀ ਬੜਾ ਚਾਅ ਤੇ ਉਤਸ਼ਾਹ ਸੀ। ਦੂਜੇ ਪਾਸੇ ਜ਼ਕਰੀਆ ਖਾਂ ਇਸ ਤਾਕ ਵਿਚ ਸੀ ਕਿ ਇਕੱਠੇ ਹੋਏ ਸਿੱਖਾਂ ਉਪਰ ਹਮਲਾ ਕਰਕੇ ਭਾਰੀ ਨੁਕਸਾਨ ਪਹੁੰਚਾਇਆ ਜਾਵੇ। ਇਸ ਦੀ ਜਾਣਕਾਰੀ ਭਾਈ ਮਨੀ ਸਿੰਘ ਜੀ ਨੂੰ ਮਿਲ ਗਈ। ਜ਼ਕਰੀਆ ਖਾਂ ਦੇ ਮਨਸੂਬਿਆਂ ਬਾਰੇ ਜਾਣੂੰ ਕਰਵਾਇਆ ਗਿਆ ਅਤੇ ਮੇਲਾ ਲੱਗ ਨਾ ਸਕਿਆ। ਭਾਈ ਮਨੀ ਸਿੰਘ ਪਾਸੋਂ ਜ਼ਕਰੀਆ ਖਾਂ ਨੇ ਦਸ ਹਜ਼ਾਰ ਟੈਕਸ ਮੰਗਿਆ। ਭਾਈ ਸਾਹਿਬ ਨੇ ਕਿਹਾ ਕਿ ਜਦੋਂ ਸਮਝੌਤੇ ਅਨੁਸਾਰ ਮੇਲਾ ਲੱਗ ਨਹੀਂ ਸਕਿਆ ਤਾਂ ਟੈਕਸ ਕਿਉਂ ਤਾਰਿਆ ਜਾਵੇ? ਇਸ ਦਲੀਲ ਪੂਰਵਕ ਜਵਾਬ ਨੇ ਜ਼ਕਰੀਆ ਖਾਂ ਨੂੰ ਅੱਗ ਬਬੂਲਾ ਕਰ ਦਿੱਤਾ। ਉਨ੍ਹਾਂ ਨੂੰ ਫੜ ਕੇ ਖਾਨ ਬਹਾਦਰ ਦੇ ਪੇਸ਼ ਕੀਤਾ ਗਿਆ। ਭਾਈ ਮਨੀ ਸਿੰਘ ਨੂੰ ਮੁੜ ਟੈਕਸ ਦੇਣ ਜਾਂ ਮੁਸਲਮਾਨ ਹੋ ਜਾਣ ਲਈ ਕਿਹਾ। ਤੀਜਾ ਰਸਤਾ ਮੌਤ ਦਾ ਦੱਸਿਆ-

*ਖਾਨ ਕਹਯੋ, ਹੋਹੁ ਮੁਸਲਮਾਨ। ਤਦ ਛੋਡੈਂਗੇ ਤੁਮਰੀ ਜਾਨ।*
*ਸਿੰਘਨ ਕਹਯੋ ਹਮ ਸਿਦਕ ਨਾ ਹਾਰੈ। ਕਈ ਜਨਮ ਪਰ ਸਿਦਕੁ ਸੁ ਗਾਰੈਂ।*

*(ਸ੍ਰੀ ਗੁਰ ਪੰਥ ਪ੍ਰਕਾਸ਼)*

ਜ਼ਕਰੀਆ ਖਾਂ ਨੇ ਕਾਜ਼ੀ ਨੂੰ ਅਨੋਖੀ ਕਿਸਮ ਦੀ ਸਜ਼ਾ ਦੇਣ ਲਈ ਕਿਹਾ। ਕਾਜ਼ੀ ਨੇ ਬੰਦ-ਬੰਦ ਕੱਟਣ ਦਾ ਫਤਵਾ ਦਿੱਤਾ। ਸਿੱਖਾਂ ਦੇ ਖੂਨ ਨਾਲ ਪਵਿੱਤਰ ਹੋਏ ਨਿਖਾਸ ਚੌਂਕ ਵਿਚ ਲਿਆਂਦਾ। ਸ਼ਹਿਰ

ਦੇ ਲੋਕ ਇਸ ਸ਼ਹੀਦੀ ਨੂੰ ਦੇਖਣ ਲਈ ਪਹੁੰਚੇ ਹੋਏ ਸਨ। ਸਿੱਖੀ ਸਿਦਕ ਵਿਚ ਅਡੋਲ ਭਾਈ ਮਨੀ ਸਿੰਘ ਨੂੰ ਬਿਠਾ ਦਿੱਤਾ। ਜੱਲਾਦ ਗੁੱਟ ਨੇੜੇ ਟੱਕ ਲਾਉਣ ਲੱਗਾ ਤਾਂ ਭਾਈ ਮਨੀ ਸਿੰਘ ਜੀ ਨੇ ਇਸ਼ਾਰਾ ਕਰਕੇ ਰੋਕ ਦਿੱਤਾ ਤੇ ਕਿਹਾ ਤੈਨੂੰ ਬੰਦ-ਬੰਦ ਦਾ ਪਤਾ ਨਹੀਂ। ਬੰਦ-ਬੰਦ ਪਟਿਆਂ ਤੋਂ ਸ਼ੁਰੂ ਕਰ। ਭਾਈ ਰਤਨ ਸਿੰਘ ਭੰਗੂ ਨੇ ਇਸ ਵਾਕਿਆਤ ਨੂੰ ਇੰਞ ਬਿਆਨ ਕੀਤਾ ਹੈ:

*ਚੰਡਾਲ ਬੰਦ ਤਬ ਚਾਰ ਬਤਾਏ। ਬਾਹਾਂ ਟੰਗਾਂ ਕਰੌਂ ਜੁਦਾਏ।*
*ਤਬਹਿ ਮਨੀ ਸਿੰਘ ਉਨ ਸੌਂ ਕਹੀ। ਤੁਮ ਬੰਦ ਬੰਦ ਕੋ ਜਾਨਤ ਨਹੀਂ॥੪੫॥*
*ਮੈਂ ਬੰਦ ਬੰਦ ਨਿਜ ਦਿਓ ਬਤਾਈਂ। ਤਿਮੈਂ ਤਿਮੈਂ ਤੂੰ ਛੁਰੀ ਚਲਾਈਂ।*
*ਪਹਿਲੇ ਉਂਗਲਿਓਂ ਪੋਟੇ ਕਟਾਏ। ਫਿਰ ਮਧ ਗੰਢੋ ਬੰਦ ਛੁਡਾਏ॥੪੬॥*
*ਫਿਰ ਉਂਗਲੀ ਤਿਈ ਵਾਰ ਕਟਾਈ। ਫਿਰ ਪੌਂਚੇ ਸੁ ਬੀਣੀ ਛੁਡਾਈ।*
*ਚੰਡਾਲ ਚਾਹੇ ਫਿਰ ਮੋਢਿਯੋਂ ਲਹਾਈ। ਮਨੀ ਸਿੰਘ ਦਈ ਕੂਹਨੀ ਅੜਾਈ॥੪੭॥*
*ਕੂਹਣੀ ਕਟਾਇ ਫਿਰ ਮੌਢਯੋਂ ਲਹਾਈ। ਸੱਜੀ ਕਟਾਈ ਫਿਰ ਖੱਬੀ ਫੜਾਈ।*

ਇਸ ਤਰ੍ਹਾਂ ਬੰਦ-ਬੰਦ ਕਟਵਾ ਕੇ ਭਾਈ ਮਨੀ ਸਿੰਘ ਜੀ ਸ਼ਹਾਦਤ ਦਾ ਜਾਮ ਪੀ ਗਏ। ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਸਮੇਂ ਅੰਤ ਇਹੀ ਕਿਹਾ ਜਾ ਸਕਦਾ ਹੈ ਕਿ ਮਰਨਾ ਤਾਂ ਸਭ ਨੇ ਹੈ, ਪਰ ਮਰਦੇ ਸਮੇਂ ਪ੍ਰਭੂ ਪਿਆਰੇ ਦੀ ਪ੍ਰੀਤੀ ਗੰਢ ਸਰੀਰ ਨਾਲੋਂ ਪਲ ਭਰ ਲਈ ਟੁੱਟੇ ਨਾ ਤਾਂ ਹੀ ਮਰਨਾ ਸਫਲ ਹੈ। ਇਸੇ ਮਰਨੇ ਵਿਚ ਪਰਮ ਆਨੰਦ ਮਿਲਦਾ ਹੈ। ਆਓ! ਇਸ ਨਿਆਰੇ ਸ਼ਹੀਦ ਦੀ ਯਾਦ ਨੂੰ ਉਨ੍ਹਾਂ ਦੁਆਰਾ ਨਿਭਾਹੇ ਸਿੱਖੀ ਸਿਦਕ ਦੇ ਹਾਣੀ ਬਣੀਏ। ਇਹੀ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ। ■

## ਗੁਰਪੁਰਬਾਂ ਸਮੇਂ ਸਜਾਏ ਜਾਂਦੇ ਜਲੌਂ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ 'ਤੇ ਜਲੌਂ ਸਜਾਏ ਜਾਂਦੇ ਹਨ, ਦੀਪਮਾਲਾ ਤੇ ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:

* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ
* ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
* ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

***ਜਲੌਂ ਦਾ ਸਮਾਂ: ਸਵੇਰੇ ੯ ਤੋਂ ੧੨ ਵਜੇ ਦੁਪਹਿਰ ਤੀਕ।***

# ਸ਼ਹੀਦ ਭਾਈ ਤਾਰੂ ਸਿੰਘ ਜੀ ਦੀ ਜੀਵਨ ਗਾਥਾ

*-ਸ. ਹਰਵਿੰਦਰ ਸਿੰਘ ਖਾਲਸਾ**

ਭਾਈ ਤਾਰੂ ਸਿੰਘ ਜੀ ਨਾਮ ਅਭਿਆਸੀ, ਪਰਉਪਕਾਰੀ, ਉੱਚੇ ਸੱਚੇ ਜੀਵਨ ਵਾਲੇ ਗੁਰਸਿੱਖ ਸਨ। ਆਪ ਜੀ ਇੱਕ ਸਾਧਾਰਨ ਕਿਸਾਨ ਸਨ। ਆਪ ਜੀ ਖੇਤੀ-ਬਾੜੀ ਕਰਕੇ ਧਰਮ ਦੀ ਕਿਰਤ ਕਰਦੇ ਅਤੇ ਭਜਨ ਬੰਦਗੀ ਵਿੱਚ ਮਸਤ ਰਹਿੰਦੇ। ਭਾਈ ਤਾਰੂ ਸਿੰਘ ਦੇ ਜਨਮ ਅਸਥਾਨ ਬਾਰੇ ਭਾਈ ਰਤਨ ਸਿੰਘ ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਲਿਖਦੇ ਹਨ ਕਿ:-

*ਸਾਖੀ ਤਾਰੂ ਸਿੰਘ ਕੀ ਸੁਨੋਂ ਸਿੰਘ ਮਨ ਲਾਇ।*
*ਜੋ ਖਾਨ ਬਹਾਦਰ ਲੈ ਤੁਰਯੋ ਖੋਪਰੀ ਸਿਰੋਂ ਉਤਰਾਇ।*
*ਸੋ ਮਾਝੈ ਮੈਂ ਬਸਤ ਥੋ ਭਲੇ ਸੁ ਪੂਹਲਾ ਗਾਮ।*
*ਹਠੀ ਤਪੀ ਸਾਚੋ ਸਤੀ ਨਿਹੰਗ ਤਾਰੂ ਸਿੰਘ ਨਾਮ।*

ਪ੍ਰਸਿੱਧ ਵਿਦਵਾਨ ਲੇਖਕ ਪ੍ਰਿੰ. ਸਵਰਨ ਸਿੰਘ 'ਚੂਸਲੇਵਾੜ' ਆਪਣੀ ਪੁਸਤਕ 'ਸ਼ਹੀਦੀ ਸਾਕਾ ਭਾਈ ਤਾਰੂ ਸਿੰਘ ਜੀ' ਵਿੱਚ ਲਿਖਦੇ ਹਨ ਕਿ - "ਭਾਈ ਤਾਰੂ ਸਿੰਘ ਦਾ ਜਨਮ ਪਿਤਾ ਭਾਈ ਜੋਧ ਸਿੰਘ ਦੇ ਗ੍ਰਹਿ ਪਿੰਡ ਪੂਹਲਾ ਵਿਖੇ ਹੋਇਆ। ਸਰਹਾਲੀ ਪਿੰਡ ਦੇ ਨਿਵਾਸੀ ਪੂਹਲੇ ਨੇ ਆ ਕੇ ਆਪਣੇ ਨਾਂ 'ਤੇ ਇਹ ਪਿੰਡ ਪੂਹਲਾ ਆਬਾਦ ਕੀਤਾ ਸੀ।" ਪੂਹਲਾ ਸੰਧੂ ਗੋਤ ਦੇ ਜੱਟਾਂ ਦਾ ਪਿੰਡ ਹੈ। ਪੂਹਲਾ ਪਿੰਡ ਅੰਮ੍ਰਿਤਸਰ-ਖੇਮਕਰਨ ਸਟੇਟ ਹਾਈਵੇ-੨੧ ਨੰਬਰ ਸੜਕ ਜੋ ਅੰਮ੍ਰਿਤਸਰ ਤੋਂ ਝਬਾਲ-ਭਿੱਖੀਵਿੰਡ ਵਿੱਚ ਦੀ ਹੁੰਦੀ ਹੋਈ ਭਾਰਤ-ਪਾਕਿਸਤਾਨ ਸੀਮਾ ਤੇ ਖੇਮਕਰਨ ਜਾਣ ਵਾਲੀ ਸੜਕ ਤੋਂ ੨ ਕਿਲੋਮੀਟਰ ਦੂਰੀ 'ਤੇ ਸਥਿਤ ਹੈ। ਭਾਰਤ ਪਾਕਿਸਤਾਨ ਦੀ ਵੰਡ ਤੋਂ ਪਹਿਲਾਂ ਇਹ ਪਿੰਡ ਪੂਹਲਾ, ਤਹਿਸੀਲ ਕਸੂਰ ਜ਼ਿਲਾ ਲਾਹੌਰ ਵਿੱਚ ਪੈਂਦਾ ਸੀ ਜੋ ਦੇਸ਼ ਦੀ ਵੰਡ ਤੋਂ ਬਾਅਦ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਆ ਗਿਆ। ਅੱਜ ਕੱਲ ਤਹਿਸੀਲ ਪੱਟੀ ਜ਼ਿਲ੍ਹਾ ਤਰਨ ਤਾਰਨ ਵਿੱਚ ਪੈਂਦਾ ਹੈ। ਇਸ ਦੇ ਨਾਲ ਹੀ ਸਿੰਘਪੁਰੀਆ ਮਿਸਲ ਦੇ ਮੋਢੀ ਨਵਾਬ ਕਪੂਰ ਸਿੰਘ ਜੀ ਦਾ ਇਤਿਹਾਸਕ ਪਿੰਡ ਸਿੰਘਪੁਰਾ ਸਥਿਤ ਹੈ।

ਭਾਈ ਤਾਰੂ ਸਿੰਘ ਜੀ ਆਪਣੀ ਕਿਰਤ ਕਮਾਈ ਵਿਚੋਂ ਲੋੜਵੰਦ ਪ੍ਰਾਣੀਆਂ ਲਈ ਲੰਗਰ ਲਾਈ ਰੱਖਦੇ ਅਤੇ ਸਹਾਇਤਾ ਕਰਦੇ। ਭਾਈ ਤਾਰੂ ਸਿੰਘ ਜੀ ਦਾ ਜੀਵਨ ਬ੍ਰਹਮ ਗਿਆਨੀਆਂ ਵਾਲਾ ਜੀਵਨ ਸੀ ਅਤੇ ਆਏ ਗਏ ਸਿੰਘਾਂ ਦੀ ਤਨੋਂ ਮਨੋ ਸੇਵਾ ਕਰਦੇ ਕਦੇ ਥਕਦੇ ਨਹੀਂ ਸਨ। ਭਾਈ ਤਾਰੂ ਸਿੰਘ ਜੀ ਦੀ ਮਾਤਾ ਜੀ ਨੇ ਭਾਈ ਸਾਹਿਬ ਨੂੰ ਬਚਪਨ ਤੋਂ ਹੀ ਗੁਰਬਾਣੀ ਤੇ ਗੁਰ-ਇਤਿਹਾਸ ਦੀ ਅਜਿਹੀ ਗੁੜ੍ਹਤੀ ਦਿੱਤੀ ਸੀ ਕਿ ਭਾਈ ਤਾਰੂ ਸਿੰਘ ਜੀ ਦੇ ਰੋਮ-ਰੋਮ ਵਿੱਚ ਸਿੱਖੀ ਪ੍ਰਤੀ ਅਟੁੱਟ ਸ਼ਰਧਾ ਅਤੇ ਗੁਰਸਿੱਖਾਂ ਪ੍ਰਤੀ ਨਿੱਘਾ ਪਿਆਰ ਪੈਦਾ ਹੋ ਗਿਆ। ਬਚਪਨ ਵਿੱਚ ਮਿਲੀ ਗੁਰਸਿੱਖੀ ਦੀ ਗੁੜਤੀ ਦੀ ਬਦੋਲਤ ਭਾਈ ਤਾਰੂ ਸਿੰਘ ਆਪਣੇ ਖੇਤਾਂ ਵਿੱਚ ਦਸਾਂ ਨਹੁੰਆਂ ਦੀ ਕਿਰਤ ਕਰਦੇ, ਨਾਮ ਜਪਦੇ ਅਤੇ ਆਪਣੀ ਆਮਦਨੀ ਵਿਚੋਂ ਲੋੜਵੰਦਾਂ ਨਾਲ ਵੰਡ ਛਕਦੇ। ਇਹ ਉਨ੍ਹਾਂ ਦੀ ਜਿੰਦਗੀ ਦਾ ਇੱਕ ਨਿਯਮ ਬਣ ਚੁੱਕਿਆ ਸੀ। ਭਾਈ ਤਾਰੂ ਸਿੰਘ ਪੂਰਨ ਗੁਰਸਿਖ ਸਨ ਅਤੇ ਹਰ ਲੋੜਵਦ ਦੀ ਲੋੜ ਮੁਤਾਬਿਕ ਸਹਾਇਤਾ

---

**ਏ ੨੩, ਕਰਤਾਰ ਕਾਲੋਨੀ, ਬਠਿੰਡਾ। ਮੋ: ੯੯੧੫੫-੩੩੭੨੫*

ਕਰਦੇ। ਲਾਹੌਰੋਂ ਪੱਟੀ ਨੂੰ ਜਾਣ ਵਾਲੀ ਸੜਕ ਇੰਨ੍ਹਾਂ ਦੇ ਪਿੰਡ ਪੂਹਲਾ ਦੇ ਦੱਖਣ ਵਲ ਪਾਸੇ ਦੀ ਲੰਘਦੀ ਸੀ। ਉਸ ਰਸਤੇ 'ਤੇ ਜਾਣ ਵਾਲੇ ਯਾਤਰੂ ਰਾਤ ਬਰਾਤੇ ਦੇਰ ਹੋ ਜਾਣ ਤੇ ਭਾਈ ਤਾਰੂ ਸਿੰਘ ਦੇ ਘਰ ਹੀ ਆ ਵਿਸਰਾਮ ਕਰਦੇ, ਜਿਥੇ ਆਏ ਯਾਤਰੂ ਨੂੰ ਬਿਨਾਂ ਭੇਦ-ਭਾਵ ਦੇ ਲੰਗਰ-ਪਾਣੀ ਤੇ ਮੰਜਾ ਬਿਸਤਰਾ ਮਿਲਦਾ। ਭਾਈ ਤਾਰੂ ਸਿੰਘ ਦੁਆਰਾ ਕੀਤੀ ਜਾ ਰਹੀ ਸੇਵਾ ਦੀ ਚਰਚਾ ਬਹੁਤ ਦੂਰ ਤੱਕ ਫੈਲ ਚੁੱਕੀ ਸੀ। ਭਾਈ ਤਾਰੂ ਸਿੰਘ ਦੇ ਘਰ ਉਸ ਦੀ ਮਾਤਾ ਅਤੇ ਛੋਟੀ ਭੈਣ ਤਾਰੋ ਹੀ ਸਨ। ਬੀਬੀ ਤਾਰੋ ਦਾ ਪਤੀ ਗੁਜ਼ਰ ਗਿਆ ਸੀ ਅਤੇ ਉਹ ਹੁਣ ਪੇਕੇ ਘਰ ਹੀ ਭਾਈ ਤਾਰੂ ਸਿੰਘ ਦੇ ਕੋਲ ਹੀ ਰਹਿੰਦੀ ਸੀ। ਬਾਬੀ ਤਾਰੋ ਦੇ ਕੋਈ ਬੱਚਾ ਨਹੀਂ ਸੀ। ਦੋਵੇਂ ਮਾਂਵਾਂ ਧੀਆਂ ਘਰ ਦਾ ਕੰਮ ਕਾਜ ਮੁਕਾ ਕੇ ਵਿਹਲੀਆਂ ਹੋ ਯਾਤਰੂਆਂ ਦੇ ਲੰਗਰ ਲਈ ਆਟਾ ਪੀਸਣ ਲੱਗ ਜਾਂਦੀਆਂ। ਫਿਰ ਆਏ ਗਏ ਲਈ ਲੰਗਰ ਸਜਾਉਣਾ, ਛਕਾਉਣਾ, ਭਾਂਡੇ ਮਾਂਜਣੇ, ਤੇ ਸੇਵਾ ਕਰਨੀ, ਇਹ ਇੰਨ੍ਹਾਂ ਦਾ ਨਿਤ ਦਾ ਕਰਮ ਸੀ। ਸਾਰਾ ਪਰਿਵਾਰ ਆਏ ਗਏ ਸੰਗਤ ਰੂਪੀ ਯਾਤਰੂਆਂ ਦੀ ਸੇਵਾ ਕਰਕੇ ਖੁਸ਼ੀ ਮਹਿਸੂਸ ਕਰਦਾ ਸੀ।

ਇਲਾਕਾ ਨਿਵਾਸੀ ਭਾਈ ਤਾਰੂ ਸਿੰਘ ਨੂੰ ਵੱਡਾ ਭਜਨੀਕ ਤੇ ਪੂਰਨ ਗੁਰਸਿਖ ਸਮਝ ਕੇ ਬਹੁਤ ਸਤਿਕਾਰ ਕਰਦੇ ਸਨ। ਉਸ ਸਮੇਂ ਖਾਲਸਾ ਪੰਥ ਦੀ ਚੜ੍ਹਦੀ ਕਲਾ ਲਈ ਜੂਝਣ ਵਾਲੇ ਜੁਝਾਰੂ ਸਿੰਘਾਂ ਵਿੱਚ ਵੀ ਭਾਈ ਤਾਰੂ ਸਿੰਘ ਪ੍ਰਤੀ ਪੂਰਾ ਸਤਿਕਾਰ ਸੀ। ਉਸ ਸਮੇਂ ਆਵਾਜਾਈ ਅਤੇ ਸੰਚਾਰ ਸਾਧਨ ਉਸ ਸਮੇਂ ਮੁਤਾਬਿਕ ਵੀ ਬਹੁਤ ਘੱਟ ਸਨ। ਦੇਸ਼ ਦੇ ਵੱਖ-ਵੱਖ ਸੂਬਿਆਂ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਨੂੰ ਘੋੜ ਸਵਾਰ ਜਾਂ ਊਠਾਂ ਵਾਲੇ ਹੀ ਦਿੱਲੀ ਪਹੁੰਚਾਇਆ ਕਰਦੇ ਸਨ ਅਤੇ ਇੰਨ੍ਹਾਂ ਨੂੰ ਕਈ-ਕਈ ਦਿਨ ਰਸਤੇ ਵਿੱਚ ਲੱਗ ਜਾਂਦੇ ਸਨ। ਕਈ ਵਾਰ ਮਹੱਤਵਪੂਰਨ ਘਟਨਾਵਾਂ ਵੀ ਵਿੱਚੇ ਹੀ ਦੱਬ ਜਾਂਦੀਆਂ ਸਨ। ਸਿੰਘਾਂ ਦੁਆਰਾ ਰਸਤੇ ਵਿੱਚ ਲੁੱਟੇ ਜਾਂਦੇ ਸਰਕਾਰੀ ਖਜ਼ਾਨੇ ਦੀਆਂ ਸੂਚਨਾਵਾਂ ਸਰਕਾਰੇ ਦਰਬਾਰੇ ਦੇਰ ਨਾਲ ਹੀ ਪੁੱਜਦੀਆਂ ਸਨ। ਸਮੇਂ ਦੀ ਸਰਕਾਰ ਵਲੋਂ ਸਿੰਘਾਂ ਉਪਰ ਕੀਤੇ ਅੱਤਿਆਚਾਰਾਂ ਬਾਰੇ ਵੀ ਕਦੇ ਕਦਾਈ ਰਾਹੀਆਂ ਤੋਂ ਸਮਾਂ ਪਾ ਕੇ ਹੀ ਪਤਾ ਲਗਦਾ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਮਗਰੋਂ ਮੁਗਲਾਂ ਦੇ ਅੱਤਿਆਚਾਰਾਂ ਨੇ ਸਾਰੇ ਜ਼ੁਲਮਾਂ ਨੂੰ ਮਾਤ ਪਾ ਦਿੱਤੀ। ਇਸਲਾਮ ਧਰਮ ਵਾਲਿਆਂ ਨੇ ਮੁਸਲਮਾਨੀ ਹਕੂਮਤ ਦੇ ਪ੍ਰਭਾਵ ਹੇਠ ਦੂਜੇ ਧਰਮਾਂ ਵਾਲੇ ਲੋਕਾਂ ਦੇ ਵਿਰੁੱਧ ਫਤਵੇ ਜਾਰੀ ਕੀਤੇ ਅਤੇ ਮੁਸਲਮਾਨੀ ਹਕੂਮਤ ਨੇ ਹਰ ਜਾਇਜ਼ ਤੇ ਨਜਾਇਜ਼ ਢੰਗ ਵਰਤ ਕੇ ਦੂਜੇ ਧਰਮਾਂ ਵਾਲਿਆਂ 'ਤੇ ਅਜਿਹੇ ਜ਼ੁਲਮ ਢਾਹੇ ਕਿ ਸ਼ੈਤਾਨ ਵੀ ਤੋਬਾ ਕਰ ਉਠਿਆ। ਮੁਗਲ ਹਕੂਮਤ ਦੀ ਜ਼ੁਲਮੀ ਹਨੇਰੀ ਨੂੰ ਠੱਲਣ ਲਈ ਗੁਰੂ ਅਰਜਨ ਦੇਵ ਪਾਤਸ਼ਾਹ ਤੱਤੀ ਤਵੀ 'ਤੇ ਬੈਠੇ, ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਦਿੱਲੀ ਚਾਂਦਨੀ ਚੌਂਕ ਵਿੱਚ ਸੀਸ ਬਲੀਦਾਨ ਕੀਤਾ ਅਤੇ ਕਲਗੀਧਰ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਰਬੰਸ ਹੀ ਵਾਰ ਦਿੱਤਾ। ਬਾਬਾ ਬੰਦਾ ਸਿੰਘ ਬਹਾਦਾਰ ਨੇ ਸਿੱਖ ਰਾਜ ਦੀ ਸਥਾਪਨਾ ਕਰਕੇ ਸਿੱਖਾਂ ਦੇ ਅੰਦਰ ਇੱਕ ਅਜਿਹੀ ਭਾਵਨਾ ਪੈਦਾ ਕਰ ਦਿੱਤੀ ਕਿ ਸਿੱਖ ਰਾਜ ਕਰੇਗਾ ਜਾਂ ਸਮੇਂ ਦੀ ਹਕੂਮਤ ਵਿਰੁੱਧ ਡੱਟ ਕੇ ਬਾਗੀ ਹੋਵੇਗਾ। ਇਸੇ ਭਾਵਨਾ ਅਧੀਨ ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਸਰਕਾਰ-ਇ-ਖਾਲਸਾ ਦੀ ਸਥਾਪਨਾ ਤੱਕ ਖਾਲਸਾ ਪੰਥ ਜ਼ੁਲਮਾਂ ਵਿਰੁੱਧ ਜੂਝਦਾ ਰਿਹਾ ਅਤੇ ਸ਼ਹੀਦੀਆਂ ਪਾਉਂਦਾ ਰਿਹਾ। ਮੁਗਲ ਹਕੂਮਤ ਸਮੇਂ ਬੇਗੁਨਾਹਾਂ ਨੂੰ ਸਿਰਫ਼ ਇਸ ਲਈ ਤਸੀਹੇ ਦੇ ਕੇ ਸ਼ਹੀਦ ਕੀਤਾ ਜਾਂਦਾ ਸੀ ਕਿ ਉਹ ਸਿੱਖ ਸਨ। ਦਿੱਲੀ ਦਾ ਹੁਕਮਰਾਨ ਫ਼ਰੁੱਖਸੀਅਰ ਸੀ, ਉਸ ਨੇ ਫੁਰਮਾਨ ਜਾਰੀ ਕਰ ਦਿੱਤੇ ਸਨ ਕਿ ਜਿੱਥੇ ਵੀ ਕੋਈ ਸਿੱਖ ਮਿਲ ਜਾਵੇ ਉਸ ਨੂੰ ਪਹਿਲਾਂ ਇਸਲਾਮ ਕਬੂਲ ਕਰਨ ਲਈ ਕਿਹਾ ਜਾਵੇ, ਜੇ ਇਸਲਾਮ ਕਬੂਲ ਨਹੀਂ ਕਰਦਾ ਤਾਂ ਕਤਲ ਕਰ ਦਿੱਤਾ ਜਾਵੇ। ਗੁਰੂ ਦੇ ਪਿਆਰੇ ਸਿੱਖਾਂ ਨੇ ਇਸਲਾਮ ਕਬੂਲ ਕਰਨ ਨਾਲੋਂ ਹੱਸ-ਹੱਸ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਪੰਜਾਬ ਦੇ ਗਵਰਨਰ ਅਬਦੁਲ ਸਮਦ ਖਾਂ ਨੇ ੧੭੧੯ ਈ. ਤੋਂ ੧੭੨੬ ਈ. ਤੱਕ ਸਿੱਖਾਂ 'ਤੇ ਅੱਤਿਆਚਾਰ

ਕੀਤਾ। ਇਸ ਤੋਂ ਬਾਅਦ ਉਸ ਦਾ ਲੜਕਾ ਜ਼ਕਰੀਆਂ ਖਾਂ, ਜਿਸ ਨੂੰ ਖਾਨ ਬਹਾਦਰ ਦਾ ਖਿਤਾਬ ਮਿਲਿਆ ਹੋਇਆ ਸੀ ਉਹ ੧੭੧੩ ਈਂ ਤੋਂ ੧੭੨੦ ਈ. ਤੱਕ ਜੰਮੂ ਦਾ ਗਵਰਨਰ, ੧੭੨੦ ਈ. ਤੋਂ ੧੭੨੬ ਈ. ਤੱਕ ਕਸ਼ਮੀਰ ਦਾ ਗਵਰਨਰ ਅਤੇ ੧੭੨੬ ਈ. ਤੋਂ ੧੭੩੭ ਈ. ਤੱਕ ਲਾਹੌਰ ਦਾ ਗਵਰਨਰ ਰਿਹਾ ਅਤੇ ੧੭੩੭ ਈ. ਤੋਂ ੧੭੪੫ ਈ. (ਅਖੀਰਲੇ ਸਮੇਂ ਤੱਕ) ਲਾਹੌਰ ਤੇ ਮੁਲਤਾਨ, ਦੋਵੇਂ ਰਾਜਾਂ ਦਾ ਗਵਰਨਰ ਰਿਹਾ। ਇਸ ਸਮੇਂ ਸਿੱਖਾਂ ਕੋਲ ਰਹਿਣ ਲਈ ਸ਼ਿਵਾਲਕ ਦੀਆਂ ਪਹਾੜੀਆਂ, ਮਾਰੂਥਲ ਦਾ ਇਲਾਕਾ ਜਾਂ ਲੱਖੀ ਜੰਗਲ ਦਾ ਇਲਾਕਾ ਹੀ ਸੀ।ਜ਼ਕਰੀਆ ਖਾਂ ਆਪਣੇ ਪਿਤਾ ਨਾਲੋਂ ਵੀ ਜ਼ਿਆਦਾ ਜ਼ਾਲਮ ਸੀ। ਉਸ ਨੇ ਸਿੰਘਾਂ ਦੇ ਸਿਰਾਂ ਦੇ ਮੁੱਲ ਪਾਏ, ਅੰਨ੍ਹਾ ਤਸ਼ੱਦਦ ਕੀਤਾ, ਜਿਥੇ ਕੋਈ ਸਿੱਖ ਨਜ਼ਰ ਆਉਂਦਾ, ਉਸ ਨੂੰ ਪਕੜ ਕੇ ਲਾਹੌਰ ਦੇ ਨਖਾਸ ਚੌਂਕ ਵਿੱਚ ਲਿਜਾ ਕੇ ਤਸੀਹੇ ਦੇਣ ਉਪਰੰਤ ਕਤਲ ਕਰ ਦਿੱਤਾ ਜਾਂਦਾ। ਸਿੰਘ ਘਬਰਾਏ ਨਹੀਂ ਅਤੇ ਨਾ ਹੀ ਉਸੇ ਦੇ ਮੁਕਾਇਆਂ ਮੁਕੇ, ਜ਼ਕਰੀਆਂ ਖਾਂ ਨੇ ਲਾਚਾਰ ਹੋ ਕੇ ਭਾਈ ਸੁਬੇਗ ਸਿੰਘ ਜੀ ਰਾਹੀਂ ੧੭੩੩ ਈ. ਨੂੰ ਸਿੱਖਾਂ ਨਾਲ ਸਮਝੌਤਾ ਵੀ ਕੀਤਾ। ਜਿਸ ਅਨੁਸਾਰ ਸਰਕਾਰ ਵਲੋਂ 'ਨਵਾਬ' ਦਾ ਖ਼ਿਤਾਬ ਅਤੇ ਇੱਕ ਲੱਖ ਦੀ ਜਾਗੀਰ ਦਿੱਤੀ ਗਈ। ਜ਼ਕਰੀਆ ਖਾਂ ਨੂੰ ਭੁਲੇਖਾ ਸੀ ਕਿ ਸ਼ਾਇਦ ਸਿੱਖ ਹੁਣ ਚੁੱਪ ਕਰਕੇ ਬੈਠ ਜਾਣਗੇ। ਪਰ ਸਿੱਖਾਂ ਦੇ ਮਨਾਂ ਅੰਦਰ 'ਰਾਜ ਕਰੇਗਾ ਖਾਲਸਾ' ਦਾ ਸੰਕਲਪ ਘਰ ਕਰ ਚੁੱਕਿਆ ਸੀ। ਇਹ ਸਮਝੌਤਾ ਡੇਢ ਸਾਲ ਬਾਅਦ ਖਤਮ ਹੋ ਗਿਆ ਅਤੇ ਜ਼ਕਰੀਆ ਖਾਂ ਨੇ ਫਿਰ ਸਿੱਖਾਂ 'ਤੇ ਅੱਤਿਆਚਾਰ ਕਰਨੇ ਸ਼ੁਰੂ ਕਰ ਦਿੱਤੇ ਤਾਂ ਜੋ ਸਿੰਘਾਂ ਦਾ ਖੁਰਾ ਖੋਜ ਮਿਟਾਇਆ ਜਾ ਸਕੇ। ਜ਼ਕਰੀਆਂ ਖਾਂ ਨੇ ਸਿੰਘਾਂ ਨੂੰ ਦਬਾਉਣ ਲਈ ਥਾਂ-ਥਾਂ 'ਤੇ ਫ਼ੌਜ ਤਾਇਨਾਤ ਕੀਤੀ ਅਤੇ ਸਿੰਘਾਂ ਦੇ ਖਾਤਮੇ ਲਈ ਆਪਣੇ ਭਰੋਸੇਯੋਗ ਮੁਖਬਰਾਂ ਨੂੰ ਤਿਆਰ ਕਰਕੇ ਮੁਖਬਰਾਂ ਦਾ ਜਾਲ ਵਿਛਾ ਦਿਤਾ, ਜਿੰਨ੍ਹਾਂ ਵਿੱਚ ਚੌਧਰੀ ਰਾਮਾ ਰੰਧਾਵਾ ਘਣੀਏ ਵਾਲਾ, ਕਰਮਾ ਛੀਨੇ ਪਿੰਡ ਦਾ, ਮਾਨਾ ਨੌਸ਼ਹਿਰਾ ਪੰਨੂਆਂ ਦਾ, ਸਾਹਿਬ ਰਾਇ ਸੰਧੂ ਨੌਸ਼ਹਿਰਾ ਢਾਲਾ, ਧਰਮ ਦਾਸ ਤੋਪੀ ਜੋਧਾ ਨਗਰੀਆ, ਦਿਲਬਾਗ ਰਾਇ ਸਰਾਉ, ਹੈਬਤ ਮੱਲ ਧਨੇਸ਼ਟੇ ਵਾਲਾ, ਲਾਲੂ ਵਿਰਕ ਭਿਖੀ ਦਾ, ਮੋਲਕ ਰਾਇ ਸੰਧੂ ਬੁੰਦਾਲੀਆ, ਚੌਧਰੀ ਦਿਆਲਾ ਵੜਾਇਚ ਗੁਜਰਾਂਵਾਲੇ ਦਾ, ਸਯਾਮ ਸ਼ਾਹ ਖਤਰੀ ਐਮਨਾਬਾਦੀਆ, ਗੁਲਾਬ ਰਾਇ ਬੈਂਸ ਮਾਹਲਪੁਰੀਆ, ਮੱਦੋ ਚੌਧਰੀ ਮਜੀਠੇ ਦਾ, ਜੋਧ ਖੋਖਰ ਵਾਲਾ, ਮੁਲੇਮੀ ਗਿਲ ਨੌਸ਼ਹਿਰੇ ਦਾ, ਨੱਥਾ ਉੱਪਲ ਐਮੇਵਾਲਾ, ਹਸਨਾ ਸੰਧੂ ਸਰਾਂ ਵਾਲਾ, ਕਜਲਾ ਰੰਧਾਵਾ ਬਟਾਲੇ ਦਾ, ਭਾਗੂ ਕਾਹਲੋ ਗੋਤ ਦਾ, ਪਿੰਡ ਭਾਗੂਵਾਲੀਆ, ਅਕਾਲ ਬੱਘਾ, ਰਾਇਥਾਨਾਬਾਦ, ਰਾਇ ਹਰ ਚੰਦ ਚਸ਼ਮੇ ਦਾ, ਰਾਇ ਖ਼ਸ਼ਾਲੀ ਸੰਧੂ ਕਾਨ੍ਹੇ ਦਾ, ਭੀਮਾ ਢਿਲੋਂ ਕਸੂਰ ਦਾ, ਦਿਆਲਾ ਕਾਹਲੋਂ ਸੈਦਵਾਲੇ ਦਾ, ਨਿਬਰੂ ਸੰਧੂ ਭੂਰੇ ਪਿੰਡੋਂ, ਮਿਲਖਾ ਸੰਧੂ ਕਾਛੇ ਦਾ, ਹਯਾਤ ਖਾਂ ਠਠੇ ਪਿੰਡ ਦਾ, ਪੀਰ ਮੁਹੰਮਦ ਚੱਠਾ, ਹਰ ਭਗਤ ਨਿਰੰਜਨੀਆ ਜੰਡਿਆਲੇ ਦਾ, ਕਾਦਰ ਬਖ਼ਸ਼ ਨਿਢਾਲ, ਸਾਹਿਬ ਖਾਂ ਟਿਵਾਣਾ, ਇਮਮਾਈਲ ਖਾਂ ਮੰਡਿਆਲ ਸਿਆਲਕੋਟ ਦਾ, ਫ਼ਤਹ ਖ਼ਾਂ ਘੇਬ ਕੋਟ-ਘੇਬਾ ਦਾ, ਔਲੀਆ ਘੇਬ ਪਿੰਡੀ-ਘੇਬਾ ਤੋਂ ਆਦਿ ਸਰਗਰਮ ਮੁਖ਼ਬਰ ਸਨ। ਇੰਨ੍ਹਾਂ ਵਿਚੋਂ ਲਾਹੌਰ ਦਰਬਾਰ ਵਿੱਚ ਸਿੱਖਾਂ ਦੀ ਮੁਖ਼ਬਰੀ ਕਰਨ ਵਾਲਿਆਂ ਵਿਚੋਂ ਜੰਡਿਆਲੇ ਵਾਲਾ ਹਰਿਭਗਤ ਨਿਰੰਜਨੀਆ ਅਤੇ ਕਰਮਾ ਛੀਨਾ, ਛੀਨੇ ਵਾਲਾ ਮੋਹਰੀ ਸਨ। ਇੰਨ੍ਹਾਂ ਦਾ ਜ਼ਿਕਰ ਕਰਦੇ ਹੋਏ ਭਾਈ ਰਤਨ ਸਿੰਘ ਭੰਗੂ ਲਿਖਦੇ ਹਨ...

*ਜੰਡਿਆਲੇ ਵਾਲੇ ਬਹੁਤ ਫੜਾਵੈਂ। ਹੁਤੇ ਗੁਰੂ ਇਕ ਸਿਖ ਕਹਾਵੈਂ।*
*ਹਰਭਗਤ ਨਿਰੰਜਨੀਉ ਸੋ ਕਹਾਵੈ। ਸੋ ਆਗੈ ਹੁਇ ਸਿੰਘਨ ਫੜਾਵੈਂ।...*
*ਕਰਮਾ ਛੀਨਾ ਛੀਨੀਂ ਰਹੈ। ਬਿਦੋਸੈ ਸਿੰਘਨ ਮਾਰਤ ਵਹੈ।*

*(ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੨੩੪)*

ਭਾਈ ਤਾਰੂ ਸਿੰਘ ਦਾ ਪਿੰਡ ਲਾਹੌਰ-ਪੱਟੀ ਵਾਲੀ ਵੱਡੀ ਸੜਕ ਦੇ ਨੇੜੇ ਸੀ। ਲਾਹੌਰ ਵਾਪਰਨ

ਵਾਲੀਆਂ ਘਟਨਾਵਾਂ ਬਾਰੇ ਭਾਈ ਸਾਹਿਬ ਨੂੰ ਉਨ੍ਹਾਂ ਕੋਲ ਆਉਣ ਵਾਲੇ ਯਾਤਰੂਆਂ ਤੋਂ ਪਤਾ ਲਗਦਾ ਰਹਿੰਦਾ ਸੀ। ਲਾਹੌਰ ਪੂਹਲੇ ਪਿੰਡ ਤੋਂ ੪੫ ਕਿਲੋਮੀਟਰ ਦੀ ਦੂਰੀ 'ਤੇ ਸੀ। ਪ੍ਰਿੰਸੀਪਲ ਸਵਰਨ ਸਿੰਘ ਚੂਸਲੇਵੜ੍ਹ ਆਪਣੀ ਪੁਸਤਕ 'ਸ਼ਹੀਦੀਸਾਕਾ ਭਾਈ ਤਾਰੂ ਸਿੰਘ ਜੀ' ਵਿੱਚ ਲਿਖਦੇ ਹਨ ਕਿ "ਲਾਹੌਰ ਖ਼ਾਨ ਬਹਾਦਰ ਦੀ ਕਚਹਿਰੀ ਵਿਚ ਹੋਏ ਵਾਪਰੇ ਦੀਆਂ ਖ਼ਬਰਾਂ ਦੂਜੇ ਕੁ ਦਿਨ ਮੁਸਾਫ਼ਰਾਂ ਰਾਹੀਂ ਇਥੇ ਪਹੁੰਚ ਜਾਂਦੀਆਂ। ਰਹੀਮ ਬਖ਼ਸ਼ ਮਾਛੀ ਪੱਟੀ ਵਾਲੇ ਨਾਲ ਪੱਟੀ ਦੇ ਫ਼ੌਜਦਾਰ ਵੱਲੋਂ ਹੋਈ ਵਧੀਕੀ ਦੀ ਖ਼ਬਰ ਵੀ ਇਥੇ ਹੀ ਮਿਲੀ ਸੀ। ਇਥੋਂ ਕੁਝ ਰਾਠ ਸਿੰਘਾਂ ਨੇ ਪੱਟੀ ਜਾ ਕੇ ਜਾਨਾਂ ਹੂਲ ਕੇ ਉਸ ਗਰੀਬ ਦੀ ਕੰਨਿਆ ਦਾ ਸਤ ਪਤ ਬਚਾਇਆ ਸੀ।

ਭਾਈ ਤਾਰੂ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਦੀ ਜਥੇਦਾਰੀ ਵਿਚ ਅੰਮ੍ਰਿਤ ਛੱਕ ਕੇ ਪੂਰਨ ਖਾਲਸਾ ਰੂਪ ਧਾਰਨ ਕੀਤਾ ਸੀ। ਭਾਈ ਤਾਰੂ ਸਿੰਘ ਜਿਥੇ ਭਾਈ ਮਨੀ ਸਿੰਘ ਜੀ ਅਤੇ ਭਾਈ ਤਾਰਾ ਸਿੰਘ ਵਾਂ ਦੇ ਜੀਵਨ ਤੋਂ ਪ੍ਰਭਾਵਿਤ ਸੀ ਉਥੇ ਉਨ੍ਹਾਂ ਦੀਆਂ ਸ਼ਹੀਦੀਆਂ ਨੇ ਭਾਈ ਸਾਹਿਬ ਦੇ ਜੀਵਨ 'ਤੇ ਗਹਿਰਾ ਪ੍ਰਭਾਵ ਪਾਇਆ।

ਮੱਸੇ ਰੰਘੜ ਦੇ ਕਤਲ ਨੇ ਖ਼ਾਨ ਬਹਾਦਰ ਜ਼ਕਰੀਆ ਖਾਂ ਨੂੰ ਕ੍ਰੋਧਵਾਨ ਕਰ ਦਿਤਾ। ਇਸ ਕਤਲ ਦੇ ਨਾਲ ਮੁਗਲੀਆ ਸਰਕਾਰ ਦੀ ਬਹੁਤ ਵੱਡੀ ਹਾਰ ਸੀ। ਜ਼ਕਰੀਆ ਖਾਂ ਨੂੰ ਯਕੀਨ ਨਹੀਂ ਸੀ ਕਿ ਉਸ ਦਾ ਜੀ ਹਜੂਰੀਆ ਥੰਮ, ਉਨ੍ਹਾਂ ਸਿੰਘਾਂ ਦੇ ਹੱਥੋਂ ਢਹਿ ਢੇਰੀ ਹੋ ਜਾਵੇਗਾ, ਜਿੰਨ੍ਹਾਂ ਨੂੰ ਉਹ ਖਤਮ ਕਰਨ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਿਹਾ ਸੀ।

ਸੀਸ ਤਲੀ 'ਤੇ ਰੱਖ ਕੇ ਸਮੇਂ ਦੀ ਜ਼ਾਬਰ ਸਰਕਾਰ ਨਾਲ ਜੂਝਣ ਵਾਲੇ ਜੁਝਾਰੂ ਸਿੰਘਾਂ ਦਾ ਕਦੇ ਕਦਾਈ ਭਾਈ ਤਾਰੂ ਸਿੰਘ ਕੋਲ ਗੇੜਾ ਲੱਗਦਾ ਰਹਿੰਦਾ ਸੀ ਅਤੇ ਭਾਈ ਮਹਿਤਾਬ ਸਿੰਘ ਮੀਰਾਂ ਕੋਟੀਆ ਭਾਈ ਸਾਹਿਬ ਦਾ ਪੁਰਾਣਾ ਮਿੱਤਰ ਸੀ। ਜ਼ਕਰੀਆਂ ਖਾਂ ਨੇ ਹਰਿਭਗਤ ਜੰਡਿਆਲੇ ਵਾਲੇ ਦੀ ਜ਼ਿੰਮੇਵਾਰੀ ਲਾਈ ਕਿ ਉਹ ਮੱਸੇ ਦੇ ਕਾਤਲਾਂ ਨੂੰ ਫੜਾਏ। ਉਸ ਵਲੋਂ ਸੂਹ ਦੱਸਣ ਤੇ ਭਾਈ ਮਹਿਤਾਬ ਸਿੰਘ ਦੇ ਪਿੰਡ ਮੀਰਾਂਕੋਟ ਨੂੰ ਨੂਰ-ਉਦ-ਦੀਨ ਦੀ ਕਮਾਂਡ ਹੇਠ ਘੇਰ ਲਿਆ ਗਿਆ। ਭਾਈ ਮਹਿਤਾਬ ਸਿੰਘ ਆਪ ਤਾਂ ਪਿੰਡ ਨਾ ਮਿਲੇ, ਤਾਂ ਉਸ ਦੇ ਛੋਟੀ ਉਮਰ ਦੇ ਬੇਟੇ ਰਾਇ ਸਿੰਘ ਨੂੰ ਸਿਪਾਹੀ ਜ਼ਖ਼ਮੀ ਕਰ ਕੇ ਮੁੜ ਆਏ। ਇਸੇ ਰਾਇ ਸਿੰਘ ਦਾ ਪੁੱਤਰ ਭਾਈ ਰਤਨ ਸਿੰਘ ਭੰਗੂ ਸੀ, ਜਿਸ ਨੇ ਪ੍ਰਾਚੀਨ ਪੰਥ ਪ੍ਰਕਾਸ਼' ਲਿਖਿਆ।

ਦੂਜੇ ਪਾਸੇ ਮੋਮਨ ਖਾਨ ਨੇ ਪੂਹਲੇ ਪਿੰਡ ਪਹੁੰਚ ਕੇ ਭਾਈ ਤਾਰੂ ਸਿੰਘ ਅਤੇ ਉਸ ਦੀ ਭੈਣ ਤਾਰੋ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਹੱਥਕੜੀਆਂ ਤੇ ਬੇੜੀਆਂ ਲਗਾ ਕੇ ਲਾਹੌਰ ਵਲ ਨੂੰ ਚੱਲ ਪਏ। ਲਾਹੌਰ ਜਾਂਦਿਆਂ ਰਸਤੇ ਵਿੱਚ ਰਾਤ ਪੈ ਜਾਣ ਕਰਕੇ ਪਿੰਡ ਭੜਾਵਾ ਰੁਕਣਾ ਪੈ ਗਿਆ। ਪਿੰਡ ਭੜਾਵਾ ਦੇ ਨੌਜਵਾਨ ਸਿੰਘਾਂ ਨੇ ਸ਼ਾਹੀ ਸੈਨਾ 'ਤੇ ਹਮਲੇ ਕਰਕੇ ਭਾਈ ਤਾਰੂ ਸਿੰਘ ਉਸ ਦੀ ਭੈਣ ਤਾਰੋ ਨੂੰ ਛੜਾਉਣ ਦੀ ਯੋਜਨਾ ਬਣਾਈ। ਭਾਈ ਤਾਰੂ ਸਿੰਘ ਜੀ ਨੂੰ ਜਦ ਇਸ ਯੋਜਨਾ ਬਾਰੇ ਪਤਾ ਲੱਗਿਆ ਤਾਂ ਉਨ੍ਹਾਂ ਨੇ ਪਿੰਡ ਵਾਲਿਆਂ ਨੂੰ ਇਸ ਤਰ੍ਹਾਂ ਕਰਨ ਤੋਂ ਰੋਕ ਦਿਤਾ ਪਰ ਪਿੰਡ ਵਾਲਿਆਂ ਨੇ ਸ਼ਾਹੀ ਸੈਨਾ ਨੂੰ ਮੋਟੀ ਰਕਮ ਦੇ ਕੇ ਬੀਬੀ ਤਾਰੋ ਨੂੰ ਛੁਡਵਾ ਲਿਆ। ਮੋਮਨ ਖ਼ਾਨ ਨੇ ਭਾਈ ਤਾਰੂ ਸਿੰਘ ਨੂੰ ਜ਼ਕਰੀਆਂ ਖਾਂ ਦੀ ਕਚਿਹਰੀ ਵਿੱਚ ਜਾ ਪੇਸ਼ ਕੀਤਾ। ਭਾਈ ਤਾਰੂ ਸਿੰਘ ਨੇ ਉੱਚੀ ਆਵਾਜ਼ ਵਿੱਚ ਫਤਹਿ ਬੁਲਾਈ ਤਾਂ ਦੀਵਾਨ ਲਖਪਤ ਰਾਏ ਤੋਂ ਲੈ ਕੇ ਕਚਿਹਰੀ ਵਿੱਚ ਹਾਜ਼ਰ ਸਾਰੇ ਮੁਲਾਜਮ ਸੜ ਬੱਲ ਉੱਠੇ। ਜ਼ਕਰੀਆਂ ਖ਼ਾਨ ਨੇ ਗੁੱਸੇ ਵਿੱਚ ਆ ਕੇ ਭਾਈ ਤਾਰੂ ਸਿੰਘ ਜੀ ਨੂੰ ਚਰਖੜੀ 'ਤੇ ਚਾੜਣ ਦਾ ਫਤਵਾ ਦਿਤਾ ਅਤੇ ਕਿਹਾ ਕਿ ਉਨ੍ਹਾਂ ਸਮਾਂ ਚਰਖੜੀ ਨੂੰ ਘੁਮਾਇਆ ਜਾਵੇ ਜਦੋਂ ਤਕ ਇਹ ਸਿੱਖ ਧਰਮ ਤਿਆਗ ਕੇ ਇਸਲਾਮ ਕਬੂਲ ਨਹੀਂ ਕਰ ਲੈਂਦਾ। ਡਾ. ਹਰੀ ਰਾਮ ਗੁਪਤਾ ਅਨੁਸਾਰ: "ਜ਼ਕਰੀਆ ਖ਼ਾਨ ਨੇ ਆਪਣੀ ਗੱਲ ਮਨਵਾਉਣ ਲਈ

ਭਾਈ ਤਾਰੂ ਸਿੰਘ ਜੀ ਨੂੰ ਚਰਖੜੀ 'ਤੇ ਚਾੜ੍ਹਨ ਦਾ ਹੁਕਮ ਦਿਤਾ ਤਾਂ ਕਿ ਉਸ ਦੀ ਛਾਤੀ ਅਤੇ ਪਸਲੀਆਂ ਦੀਆਂ ਹੱਡੀਆਂ ਨੂੰ ਤੋੜ ਦਿਤਾ ਜਾਵੇ।"

ਭਾਈ ਤਾਰੂ ਸਿੰਘ ਜੀ ਦਾ ਗੁਰੂ 'ਤੇ ਅਟੁੱਟ ਭਰੋਸਾ ਸੀ। ਭਾਈ ਸਾਹਿਬ ਨੇ ਅਕਾਲ ਪੁਰਖ ਵਾਹਿਗੁਰੂ ਅੱਗੇ ਸਿੱਖੀ ਕੇਸਾਂ-ਸੁਆਸਾਂ ਸੰਗ ਨਿਭ ਜਾਣ ਦੀ ਅਰਦਾਸ ਕੀਤੀ। ਜ਼ਕਰੀਆ ਖਾਂ ਨੇ ਭਾਈ ਤਾਰੂ ਸਿੰਘ ਦੀ ਦ੍ਰਿੜਤਾ ਦੇਖ ਕੇ ਕਾਜ਼ੀ ਨੂੰ ਸੁਝਾਓ ਦੇ ਕੇ ਭਾਈ ਤਾਰੂ ਸਿੰਘ ਦੇ ਕੇਸ ਕਤਲ ਕਰਨ ਦਾ ਫ਼ਤਵਾ ਜਾਰੀ ਕਰਵਾਇਆ। ਫਤਵਾ ਜਾਰੀ ਕਰਨ ਮਗਰੋਂ ਨਾਈਆਂ ਨੂੰ ਬੁਲਾਇਆ ਗਿਆ। ਭਾਈ ਤਾਰੂ ਸਿੰਘ ਅਗੰਮੀ ਰੰਗ ਵਿੱਚ ਰੰਗਿਆ ਹੋਇਆ ਸੀ। ਭਾਈ ਤਾਰੂ ਸਿੰਘ ਜੀ ਦੇ ਚੇਹਰੇ 'ਤੇ ਅਨੋਖਾ ਜਲਾਲ ਸੀ ਜਿਸ ਨੂੰ ਦੇਖਦਿਆਂ ਅੱਖਾਂ ਚੁੰਦਿਆਂ ਜਾਂਦੀਆਂ ਸਨ ਅਤੇ ਕੇਸਾਂ ਨੂੰ ਹੱਥ ਪਾਉਣ ਦੀ ਕਿਸੇ ਵੀ ਨਾਈ ਦੀ ਹਿੰਮਤ ਨਹੀਂ ਪੈ ਰਹੀ ਸੀ। ਜ਼ਕਰੀਆਂ ਖਾਂ ਨੇ ਗੁੱਸੇ ਵਿੱਚ ਆਉਂਦਿਆਂ ਉਸੇ ਸਮੇਂ ਮੋਚੀ ਮੰਗਵਾ ਕੇ ਹੁਕਮ ਦਿਤਾ, "ਤਾਰੂ ਸਿੰਘ ਨੂੰ ਆਪਣੇ ਕੇਸਾਂ ਦਾ ਬਹੁਤ ਮਾਣ ਹੈ। ਇਸ ਦੇ ਕੇਸ ਇਸ ਢੰਗ ਦੇ ਨਾਲ ਉਤਾਰ ਦਿਉ ਕਿ ਮੁੜ ਕੇ ਉੱਗ ਹੀ ਨਾ ਸਕਣ। ਰੰਬੀ ਨਾਲ ਸਣੇ ਕੇਸਾਂ ਖੋਪਰੀ ਹੀ ਉਡਾ ਦਿਓ।"

ਜੱਲਾਦ ਨੇ ਭਾਈ ਤਾਰੂ ਸਿੰਘ ਜੀ ਨੂੰ ਬੰਨਣਾ ਚਾਹਿਆ। ਪਰ ਭਾਈ ਸਾਹਿਬ ਨੇ ਰੋਕ ਕੇ ਕਿਹਾ ਕਿ ਮੈਂ ਗੁਰੂ ਕਲਗੀਧਰ ਦਾ ਸਿੰਘ ਹਾਂ, ਮੈਨੂੰ ਬੰਨਣ ਦੀ ਲੋੜ ਨਹੀਂ। ਭਾਈ ਸਾਹਿਬ ਚੌਕੜਾ ਮਾਰ ਕੇ ਬੈਠ ਗਏ ਅਤੇ ਗੁਰੂ-ਗੁਰੂ ਕਰਦੇ ਰੱਬੀ ਰੰਗਣ ਵਿੱਚ ਰੰਗੇ ਬੈਠੇ ਸਨ, ਮੋਚੀ ਆਪਣਾ ਕੰਮ ਕਰ ਰਹੇ ਹਨ। ਵੇਖਣ ਵਾਲੇ ਮੂੰਹ ਵਿੱਚ ਉਂਗਲਾਂ ਪਾਈ ਸਾਹ ਰੋਕੀ ਦੇਖ ਰਹੇ ਹਨ। ਮੋਚੀ ਨੇ ਆਪਣਾ ਕੰਮ ਪੂਰਾ ਕੀਤਾ। ਜੱਲਾਦ ਨੇ ਖੋਪਰੀ ਕੇਸਾਂ ਤੋਂ ਫੜ ਕੇ ਉਤਾਹ ਚੁਕ ਲਈ। ਭਾਈ ਤਾਰੂ ਸਿੰਘ ਜੀ ਅੱਲਾ ਹੀ ਰੰਗ ਵਿੱਚ ਰੰਗੇ, ਅਗੰਮੀ ਦੁਨੀਆਂ ਦੀ ਖੇਡ ਦੇਖਦੇ ਅਡੋਲ ਬੈਠੇ ਹਨ।

ਇਹ ਸਾਕਾ ਨਖਾਸ ਚੌਂਕ ਵਿੱਚ ਵਾਪਰਿਆ ਜੋ ਲਾਹੌਰ ਰੇਲਵੇ ਸਟੇਸ਼ਨ ਦੇ ਬਿਲਕੁਲ ਸਾਹਮਣੇ ਹੈ। ਇਸੇ ਸਥਾਨ ਨੂੰ ਸ਼ਹੀਦਗੰਜ ਸਿੰਘਣੀਆਂ ਕਹਿੰਦੇ ਹਨ। ਇਸੇ ਸਥਾਨ ਨੂੰ ਲੰਡਾ ਬਾਜ਼ਾਰ ਵੀ ਆਖਿਆ ਜਾਂਦਾ ਹੈ। ਇਥੇ ਹੀ ਨਾਜ਼ਮ ਲਾਹੌਰ ਦੀ ਕਚਿਹਰੀ ਸੀ। ਇਸ ਦੇ ਦੁਆਲੇ ਡੂੰਘੀ ਖਾਈ ਬਣੀ ਹੋਈ ਸੀ। ਭਾਈ ਸਾਹਿਬ ਜੀ ਦੀ ਖੋਪਰੀ ਲਾਹੁਣ ਤੋਂ ਬਾਅਦ ਉਨ੍ਹਾਂ ਨੂੰ ਇਸ ਖਾਈ ਵਿੱਚ ਸੁਟਾ ਦਿੱਤਾ ਗਿਆ।

ਇਸ ਸਾਕੇ ਦੇ ਵਾਪਰਦਿਆਂ ਹੀ ਇਸ ਘਟਨਾ ਦੀ ਚਰਚਾ ਸਾਰੇ ਇਲਾਕੇ ਵਿੱਚ ਅੱਗ ਵਾਂਗ ਫੈਲ ਗਈ। ਲਾਹੌਰ ਦੇ ਰਾਮਗੜ੍ਹੀਏ ਸਿੱਖ ਕਿਸੇ ਤਰੀਕੇ ਸਰਕਾਰੀ ਆਗਿਆ ਨਾਲ ਭਾਈ ਤਾਰੂ ਸਿੰਘ ਜੀ ਨੂੰ ਚੁੱਕ ਕੇ ਧਰਮਸ਼ਾਲਾ ਲੈ ਆਏ ਜਿਥੇ ਨਿੰਮ ਦੇ ਪਾਣੀ ਨਾਲ ਉਨ੍ਹਾਂ ਦੇ ਸਿਰ ਵਿਚਲੇ ਜ਼ਖ਼ਮਾਂ ਨੂੰ ਸਾਫ਼ ਕਰਕੇ ਹਲਦੀ ਦਾ ਲੇਪ ਕੀਤਾ ਗਿਆ ਅਤੇ ਕੜਾਹ ਬਣਾ ਕੇ ਭਾਈ ਸਾਹਿਬ ਦੇ ਸਿਰ 'ਤੇ ਬੰਨਣਾ ਸ਼ੁਰੂ ਕਰ ਦਿੱਤਾ। ਭਾਈ ਸਾਹਿਬ ਹੌਲੀ-ਹੌਲੀ ਹੋਸ਼ ਵਿੱਚ ਆਏ।

ਅਕਾਲ ਪੁਰਖ ਵਾਹਿਗੁਰੂ ਜੀ ਦੀ ਖੇਡ ਉਸੇ ਰਾਤ ਜ਼ਕਰੀਆ ਖਾਂ ਨੂੰ ਪਿਸ਼ਾਬ ਦਾ ਬੰਨ੍ਹ ਪੈ ਗਿਆ। ਉਸ ਨੂੰ ਮਹਿਸੂਸ ਹੋਇਆ ਕਿ ਉਸ ਨੇ ਬੇਗੁਨਾਹ ਸਿੰਘਾਂ ਨੂੰ ਘੋਰ ਤਸੀਹੇ ਦਿਤੇ ਹਨ। ਇਹ ਤਕਲੀਫ ਉਸੇ ਦਾ ਫਲ ਹੈ। ਉਸ ਨੇ ਪਛਤਾਵਾ ਕਰਦਿਆਂ ਭਾਈ ਸੁਬੇਗ ਸਿੰਘ ਜੀ ਨੂੰ ਸਿੰਘਾਂ ਕੋਲ ਕਾਹਨੂੰਵਾਨ ਦੇ ਛੰਭ ਵੱਲ ਭੇਜਿਆ ਕਿ ਉਸ ਨੂੰ ਬਖ਼ਸ਼ਿਆ ਜਾਵੇ। ਸਿੰਘਾਂ ਨੇ ਲੰਬੀ ਵਿਚਾਰ ਤੋਂ ਬਾਅਦ ਆਖਿਆ ਕਿ ਭਾਈ ਤਾਰੂ ਸਿੰਘ ਦੀ ਚਰਨ-ਦਾਸੀ (ਜੁੱਤੀ) ਤੁਰਕ ਦੇ ਸਿਰ 'ਤੇ ਮਾਰੀ ਜਾਵੇ ਤਾਂ ਪਿਸ਼ਾਬ ਦਾ ਬੰਨ੍ਹ ਖੁੱਲ ਜਾਏਗਾ। ਇਸ ਤਰ੍ਹਾਂ ਹੀ ਕੀਤਾ ਗਿਆ। ਕੁੱਝ ਹੀ ਸਮੇਂ ਬਾਅਦ ਪਿਸ਼ਾਬ ਖੁਲ੍ਹ ਕੇ ਆ ਗਿਆ। ਜ਼ਕਰੀਆਂ ਖਾਂ ਤੰਦਰੁਸਤ ਹੋ ਕੇ ਚਾਰ ਦਿਨ ਜਿਉਂਦਾ ਰਿਹਾ ਤੇ ਫਿਰ ਅਚਨਚੇਤ ਹੀ ਮਰ ਗਿਆ।

ਜਦ ਇਸ ਘਟਨਾ ਬਾਰੇ ਭਾਈ ਤਾਰੂ ਸਿੰਘ ਜੀ ਨੂੰ ਪਤਾ ਲੱਗਿਆ ਤਾਂ ਉਹਨਾਂ ਨੇ ਕਿਹਾ ਕਿ ਹੁਣ ਸਾਡਾ ਸਮਾਂ ਵੀ ਆ ਗਿਆ ਹੈ। ਅਖੀਰ ਭਾਈ ਤਾਰੂ ਸਿੰਘ ਜੀ ੨੫ ਸਾਲ ਦੀ ਉਮਰ ਵਿਚ ੧੭੪੫

ਈ. ਵਿਚ ਸ਼ਹੀਦੀ ਪਾ ਗਏ। ਭਾਈ ਤਾਰੂ ਸਿੰਘ ਜੀ ਦੇ ਸਸਕਾਰ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਪਵਿੱਤਰ ਜਲ ਮੰਗਵਾ ਕੇ ਅੰਤਿਮ ਇਸ਼ਨਾਨ ਕਰਵਾਇਆ ਗਿਆ। ਉਨ੍ਹਾਂ ਦੀ ਚਿਖ਼ਾ ਨੂੰ ਅਗਨੀ ਭਾਈ ਸੁਬੇਗ ਸਿੰਘ ਜੰਬਰ ਨੇ ਦਿੱਤੀ। ਜਪੁ ਜੀ ਸਾਹਿਬ ਅਤੇ ਅਨੰਦ ਸਾਹਿਬ ਦਾ ਪਾਠ ਪੜ੍ਹ ਕੇ ਅਰਦਾਸ ਕੀਤੀ ਗਈ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਗਈ। ਭਾਈ ਤਾਰੂ ਸਿੰਘ ਜੀ ਦੇ ਸਰੀਰ ਦਾ ਅੰਤਿਮ ਸਸਕਾਰ ਲਾਹੌਰ ਦੇ ਦਿੱਲੀ ਦਰਵਾਜੇ ਤੋਂ ਬਾਹਰ ਕੀਤਾ ਗਿਆ। ਭਾਈ ਰਤਨ ਸਿੰਘ ਭੰਗੂ ਲਿਖਦੇ ਹਨ ਕਿ:

*ਹੁਤੋ ਅੰਮ੍ਰਿਤਸਰ ਜਲ ਜੁ ਮੰਗਾਯੋ, ਆਪ ਸਿੰਘ ਅਸ਼ਨਾਨ ਕਰਾਯੋ।*
*ਕੜਾਹ ਪ੍ਰਸ਼ਾਦਿ ਕਰਯੋ ਤਬ ਹੀ, ਸ਼ਬਦ ਪੜ੍ਹਾਯੋ ਜਪੁਜੀ ਸਭ ਹੀ।*
*ਅਨੰਦ ਪੜ੍ਹਾਇ ਕਰ ਅਰਦਾਸ, ਸਿੰਘ ਸਬਹੂੰ ਨਾਡੇ ਤਿਸ ਪਾਸ।*

(ਪ੍ਰਾਚੀਨ ਪੰਥ ਪ੍ਰਕਾਸ਼ ਪੰਨਾ ੩੦੧)

ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ ਬਾਰੇ ਸ੍ਰੀ ਰਵਿੰਦਰ ਨਾਥ ਟੈਗੋਰ ਨੇ ਜੋ ਕਵਿਤਾ ਲਿਖੀ ਹੈ ਉਸ ਦਾ ਅਨੁਵਾਦ ਪੰਜਾਬੀ ਵਿੱਚ ਜੰਗ ਬਹਾਦਰ ਗੋਇਲ ਕਰਦੇ ਹੋਏ ਲਿਖਦੇ ਹਨ ਕਿ:

*ਮੈਨੂੰ ਤੇਰੀ ਭਰੀ ਜਵਾਨੀ ਤੇ ਰਹਿਮ ਆਉਂਦਾ ਹੈ ਜਾਹ ਮੈਂ ਬਖ਼ਸ਼ਦਾ ਹਾਂ ਤੇਰੀ ਜਾਨ*
*ਬੱਸ ਇਸ ਦੇ ਇਵਜ਼ ਵਿੱਚ ਮੈਨੂੰ ਤੂੰ ਇਕ ਤੋਹਫ਼ਾ ਦੇ ਜਾ ਜਾਣ ਲੱਗਿਆ*
*ਤੋਹਫ਼ਾ ਦੇ ਜਾ ਆਪਣੇ ਖ਼ੂਬਸੂਰਤ ਲੰਮੇ ਵਾਲ*
*ਮਨਜ਼ੂਰ ਹੈ ਬਾਦਸ਼ਾਹ, ਭਾਈ ਤਾਰੂ ਸਿੰਘ ਨੇ ਕਿਹਾ,*
*ਤੂੰ ਵੀ ਕੀ ਕਰੇਗਾ ਯਾਦ ਕਿਸੇ ਸਿੱਖ ਕੋਲੋਂ ਕੁੱਝ ਮੰਗਿਆ ਸੀ*
*ਦੇ ਜਾਵਾਂਗਾ ਤੈਨੂੰ ਆਪਣੇ ਸੋਹਣੇ ਲੰਮੇ ਵਾਲ ਪਰ ਇਕੱਲੇ ਵਾਲ ਨਹੀਂ*
*ਆਪਣਾ ਸਿਰ ਵੀ ਦੇ ਕੇ ਜਾਵਾਂਗਾ ਨਾਲ।* ■

## ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗ ਲੱਗਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਗਨ-ਭੇਟ ਹੋ ਜਾਣ ਦੀਆਂ ਖ਼ਬਰਾਂ ਬਹੁਤ ਹੀ ਦੁੱਖਦਾਈ, ਚਿੰਤਾਜਨਕ ਤੇ ਹਿਰਦੇਵੇਧਕ ਹਨ। ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਤੇ ਅਦਬ-ਸਤਿਕਾਰ ਬਹਾਲ ਰੱਖਣ ਲਈ ਸਮੁੱਚੇ ਸਿੱਖ ਭਾਈਚਾਰੇ ਨੂੰ ਸੁਚੇਤ ਰਹਿਣਾ ਚਾਹੀਦਾ ਹੈ। ਅਜਿਹੀ ਕੋਈ ਮੰਦਭਾਗੀ ਘਟਨਾ ਨਾ ਵਾਪਰੇ। ਇਸ ਲਈ ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨਾਂ ਵਿੱਚ ਧੂਫ਼, ਲਾਈਟਾਂ, ਪੱਖੇ ਅਤੇ ਬਿਜਲੀ ਦੀਆਂ ਸਜਾਵਟੀ ਲੜੀਆਂ ਉਦੋਂ ਤੱਕ ਹੀ ਜਗਾਈਆਂ ਜਾਣ, ਜਦ ਤੀਕ ਕੋਈ ਨਿਗਰਾਨ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਧੂਫ਼/ਅਗਰਬੱਤੀ ਅਤੇ ਬਿਜਲੀ ਦਾ ਮੇਨ-ਸਵਿੱਚ ਆਦਿ ਬੰਦ ਕਰ ਦੇਣੇ ਚਾਹੀਦੇ ਹਨ। ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨ ਦੀ ਬਿਜਲੀ ਦੀ ਸਮੁੱਚੀ ਫਿਟਿੰਗ ਤਸੱਲੀਬਖਸ਼ ਕੀਤੀ ਜਾਵੇ। ਹਰ ਗੁਰੂ-ਘਰ ਵਿੱਚ ਅੱਗ ਬੁਝਾਊ ਜੰਤਰ ਲਗਾਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਸ਼ਚਿਤ ਟੀਮਾਂ ਹਰੇਕ ਗੁਰੂ-ਘਰ ਪੁੱਜ ਕੇ ਨਿਰੀਖਣ ਕਰਨਗੀਆਂ। ਜੋ ਕਮੇਟੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਰਯਾਦਾ ਅਨੁਸਾਰ ਅਦਬ-ਸਤਿਕਾਰ ਤੇ ਸੇਵਾ-ਸੰਭਾਲ ਠੀਕ ਤਰ੍ਹਾਂ ਨਹੀਂ ਕਰ ਸਕਦੀਆਂ, ਉਨ੍ਹਾਂ ਵਿਰੁੱਧ ਸਖ਼ਤੀ ਨਾਲ ਕਾਰਵਾਈ ਹੋਵੇਗੀ।

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

**ਲੜੀ ਜੋੜਨ ਲਈ ਪਿਛਲਾ ਅੰਕ ਦੇਖੋ**




ਪ੍ਰਧਾਨ ਸਾਹਿਬ ਵੱਲੋਂ ਕੁਝ ਜ਼ਰੂਰੀ ਮਤੇ ਹਾਊਸ ਵਿਚ ਹੇਠ ਲਿਖੇ ਅਨੁਸਾਰ ਪੇਸ਼ ਕੀਤੇ ਗਏ। ਜਿਨ੍ਹਾਂ ਦੀ ਹਾਊਸ ਵਿਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਿਆਂ ਦੀ ਗੂੰਜ ਵਿਚ ਸਰਬਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ।

**੩੫੨**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਬ ਦਾ ਅੱਜ ਦਾ ਇਹ ਜਨਰਲ ਇਜਲਾਸ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੧ ਮਈ ੨੦੨੧ ਨੂੰ ਮਨਾਏ ਜਾ ਰਹੇ ੪੦੦ ਸਾਲਾ ਪ੍ਰਕਾਸ਼ ਗੁਰਪੁਰਬ ਦੀ ਸੰਗਤ ਨੂੰ ਵਧਾਈ ਦਿੰਦਾ ਹੋਇਆ ਯੂ.ਐਨ.ਓ ਤੋਂ ਮੰਗ ਕਰਦਾ ਹੈ ਕਿ ਇਸ ਦਿਹਾੜੇ ਨੂੰ ਸਮਰਪਿਤ ਹੁੰਦਿਆਂ ਸਾਲ ੨੦੨੧ ਨੂੰ ਕੌਮਾਂਤਰੀ ਮਨੁੱਖੀ ਅਧਿਕਾਰ ਵਰ੍ਹੇ ਵਜੋਂ ਐਲਾਨ ਕਰੇ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਔਰੰਗਜ਼ੇਬ ਵੱਲੋਂ ਕੀਤੇ ਜਾ ਰਹੇ ਜ਼ੁਲਮੋ-ਤਸ਼ੱਦਦ ਦਾ ਸਖ਼ਤ ਵਿਰੋਧ ਕੀਤਾ। ਦੁਨੀਆਂ ਦੇ ਧਾਰਮਿਕ ਇਤਿਹਾਸ ਅੰਦਰ ਇਕ ਵਿਲੱਖਣ ਮੀਲ ਪੱਥਰ ਸਥਾਪਤ ਕਰਦਿਆਂ ਹਿੰਦੂ ਧਰਮ ਦੀਆਂ ਪ੍ਰੰਪਰਾਵਾਂ ਅਤੇ ਸਿਧਾਂਤਾਂ ਨਾਲ ਸਹਿਮਤ ਨਾ ਹੋਣ ਦੇ ਬਾਵਜੂਦ ਵੀ ਜਬਰੀ ਧਰਮ ਤਬਦੀਲੀ ਦੇ ਵਿਰੋਧ ਵਿਚ ਸ਼ਹਾਦਤ ਦਿੱਤੀ ਤੇ ਹਿੰਦੂ ਧਰਮ ਨੂੰ ਬਚਾਇਆ। ਇਸੇ ਕਰਕੇ ਉਨ੍ਹਾਂ ਨੂੰ ਹਿੰਦ, ਧਰਮ ਅਤੇ ਸਮੁੱਚੀ ਸ੍ਰਿਸ਼ਟੀ ਦੀ ਚਾਦਰ ਹੋਣ ਦਾ ਮਾਣ ਹਾਸਲ ਹੈ। ਗੁਰੂ ਸਾਹਿਬ ਨੇ ਆਪਣੀ ਸ਼ਹਾਦਤ ਦੇ ਕੇ ਧਾਰਮਿਕ ਅਜ਼ਾਦੀ ਨੂੰ ਜਿੰਦਾ ਰੱਖਣ ਲਈ ਪੂਰਨੇ ਪਾਏ। ਉਨ੍ਹਾਂ ਦੀ ਸ਼ਹਾਦਤ ਨੇ ਪੂਰੀ ਦੁਨੀਆਂ ਨੂੰ ਮਨੁੱਖੀ ਅਧਿਕਾਰਾਂ ਦੀ ਸੁਰੱਖਿਆ ਯਕੀਨੀ ਬਣਾਈ ਰੱਖਣ ਦੀ ਵੱਡਮੁਲੀ ਪ੍ਰੇਰਣਾ ਦਿੱਤੀ। ਗੁਰੂ ਸਾਹਿਬ ਜੀ ਦਾ ਜੀਵਨ ਮਨੁੱਖੀ ਬਰਾਬਰਤਾ ਅਤੇ ਭਾਈਚਾਰੇ ਦੀ ਇਕਜੁਟਤਾ ਲਈ ਪੂਰੀ ਦੁਨੀਆਂ ਨੂੰ ਅਗਵਾਈ ਦੇਣ ਵਾਲਾ ਹੈ।ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਲਸਾਨੀ ਸ਼ਹਾਦਤ ਨੇ ਜਿਥੇ ਤਿਲਕ ਤੇ ਜੰਞੂ ਦੀ ਰੱਖਿਆ ਕੀਤੀ ਉੱਥੇ ਹਿੰਦੋਸਤਾਨ ਦੀ ਇਜ਼ਤ ਅਤੇ ਆਬਰੂ ਨੂੰ ਆਪਣੀ ਮਹਾਨ ਸ਼ਹਾਦਤ ਦੇ ਕੇ ਧਰਮ ਦੀ ਚਾਦਰ ਦੇ ਰੂਪ ਵਿੱਚ ਢੱਕ ਲਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਸ੍ਰੀ ਅਨੰਦਪੁਰ ਸਾਹਿਬ ਵਿਖੇ ਉਸਾਰੇ ਗਏ ਵਿਰਾਸਤ-ਏ-ਖਾਲਸਾ ਦੀ ਤਰਜ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਅਦੁੱਤੀ ਯਾਦਗਰ ਬਣਾਈ ਜਾਵੇ ਜਿੱਥੋਂ ਆਉਣ ਵਾਲੀਆਂ ਪੀੜ੍ਹੀਆਂ ਉਨ੍ਹਾਂ ਦੀ ਸ਼ਹਾਦਤ ਤੋਂ ਪ੍ਰੇਰਣਾ ਅਤੇ ਅਗਵਾਈ ਲੈ ਸਕਣ।ਇਸ ਤੋਂ ਇਲਾਵਾ ਉਨ੍ਹਾਂ ਦੇ ਜਨਮ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ, ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਉਨ੍ਹਾਂ ਦੇ ਸ਼ਹੀਦੀ ਅਸਥਾਨ ਗੁਰਦੁਆਰਾ ਸ਼ੀਸ਼ ਗੰਜ, ਦਿੱਲੀ ਤੱਕ ਸਮੁੱਚੇ ਇਤਿਹਾਸਕ ਅਸਥਾਨਾਂ ਦਾ ਵੱਡੀ ਪੱਧਰ ਤੇ ਵਿਕਾਸ ਕੀਤਾ ਜਾਵੇ।ਇਸ ਤੋਂ ਇਲਾਵਾ ਉਨ੍ਹਾਂ ਦੇ ਸ਼ਹੀਦੀ ਦਿਹਾੜੇ ਨੂੰ "ਧਾਰਮਿਕ ਸ਼ਹਿਨਸੀਲਤਾ ਦਿਵਸ" (Religious Tolerance Day) ਵੱਜੋਂ ਮਨਾਇਆ ਜਾਵੇ।ਭਾਰਤ ਸਰਕਾਰ ਵੱਲੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਦੁਨੀਆਂ ਦੀਆਂ ਪ੍ਰਮੁੱਖ ਭਸ਼ਾਵਾਂ ਵਿੱਚ ਉਲੱਥਾ ਕਰਵਾ ਕੇ ਸੰਸਾਰ ਭਰ ਦੀਆਂ ਲਾਇਬ੍ਰੇਰੀਆਂ ਵਿੱਚ ਉਪਲੱਬਧ ਕਰਵਾਇਆ ਜਾਵੇ।ਇਹ ਸਾਰਾ ਕਾਰਜ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਨਿਗਰਾਨੀ ਹੇਠ ਕਰਵਾਇਆ ਜਾਵੇ।ਭਾਰਤ ਸਰਕਾਰ ਤੇ ਸੂਬਾ ਸਰਕਾਰਾਂ ਵੱਲੋਂ ਦੇਸ਼-ਵਿਦੇਸ਼ ਵਿੱਚ ਕਰਵਾਏ ਜਾਣ ਵਾਲੇ ਸ਼ਤਾਬਦੀ ਸਮਾਗਮਾਂ ਲਈ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਨੋਡਲ ਸੰਸਥਾ ਐਲਾਨਿਆ ਜਾਵੇ।ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਗ੍ਰਿਫਤਾਰੀ ਸਥਾਨ ਆਗਰਾ ਤੋਂ ਲੈ ਕੇ ਉਨ੍ਹਾਂ ਦੀ ਸ਼ਹੀਦੀ ਅਸਥਾਨ ਦਿੱਲੀ ਤੱਕ ਦੇ ਮਾਰਗ ਨੂੰ ਸ੍ਰੀ ਗੁਰੂ ਤੇਗ ਬਹਾਦਰ ਮਾਰਗ ਅਤੇ ਉਨ੍ਹਾਂ ਦੇ ਸ਼ਹੀਦੀ ਅਸਥਾਨ ਦਿੱਲੀ ਤੋਂ ਲੈ ਕੇ ਉਨ੍ਹਾਂ ਦਾ ਸ਼ੀਸ਼ ਸ੍ਰੀ ਅਨੰਦਪੁਰ ਸਾਹਿਬ ਤੱਕ ਆਉਣ ਦੇ ਮਾਰਗ ਨੂੰ ਸੀਸ ਮਾਰਗ ਐਲਾਨਿਆ ਜਾਵੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਯੂ.ਐਨ.ਓ. ਪਾਸੋਂ ਮੰਗ ਕਰਦਾ ਹੈ ਕਿ ਸਮੁੱਚੀ ਮਾਨਵਤਾ ਦੇ ਰਹਿਬਰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਇਤਿਹਾਸਕ ੪੦੦ ਸਾਲਾ ਪ੍ਰਕਾਸ਼ ਗੁਰਪੁਰਬ 'ਤੇ ਸਾਲ ੨੦੨੧ ਨੂੰ ਮਨੁੱਖੀ ਅਧਿਕਾਰ ਵਰ੍ਹੇ ਵਜੋਂ ਮਨਾਉਣ ਦਾ ਐਲਾਨ ਕੀਤਾ ਜਾਵੇ।

**੩੫੩**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਵੱਲੋਂ ਪਾਸ ਕੀਤੇ ਗਏ ਕਿਸਾਨ ਵਿਰੋਧੀ ਕਾਲੇ ਕਾਨੂੰਨਾਂ ਦੀ ਕਰੜੀ ਨਿੰਦਾ ਕਰਦਾ ਹੈ। ਭਾਰਤ ਦੇਸ਼ ਅੰਦਰ ਕਿਸਾਨੀ ਨੂੰ ਨਜ਼ਰਅੰਦਾਜ਼ ਕਰਕੇ ਨਹੀਂ ਵੇਖਿਆ ਜਾ ਸਕਦਾ, ਕਿਉਂਕਿ ਕਿਸਾਨ ਭਾਰੀ ਸਰਦੀ ਅਤੇ ਗਰਮੀ ਦੇ ਮੌਸਮ ਵਿਚ ਵੀ ਸੱਪਾਂ ਦੀਆਂ ਸਿਰੀਆਂ ਮਿੱਧ ਕੇ ਮੁਸ਼ਕਲ ਪੈਂਡੇ ਵਿੱਚੋਂ ਲੰਘਦਾ ਹੋਇਆ ਪੂਰੇ ਦੇਸ਼ ਅਤੇ ਦੁਨੀਆਂ ਦਾ ਢਿੱਡ ਭਰਦਾ ਹੈ। ਇਸ ਨੂੰ ਦੇਸ਼ ਅੰਦਰ ਅੰਨਦਾਤੇ

ਵਜੋਂ ਜਾਣਿਆ ਜਾਂਦਾ ਹੈ। ਅਫ਼ਸੋਸ ਦੀ ਗੱਲ ਹੈ ਕਿ ਭਾਰਤ ਦੀ ਮੌਜੂਦਾ ਸਰਕਾਰ ਵੱਲੋਂ ਜਿਸ ਤਰ੍ਹਾਂ ਕਾਲੇ ਕਾਨੂੰਨ ਬਣਾ ਕੇ ਕਿਸਾਨਾਂ, ਮਜ਼ਦੂਰਾਂ ਤੇ ਕਿਰਤੀਆਂ ਦਾ ਗਲ਼ਾ ਘੁੱਟਿਆ ਜਾ ਰਿਹਾ ਹੈ, ਉਸ ਨਾਲ ਭਵਿੱਖ ਵਿਚ ਦੇਸ਼ ਦੀ ਕਿਸਾਨੀ ਦਾ ਬਰਬਾਦ ਹੋਣਾ ਯਕੀਨੀ ਹੈ। ਇਨ੍ਹਾਂ ਕਾਨੂੰਨਾਂ ਨਾਲ ਦੇਸ਼ ਦੇ ਲੋਕਾਂ ਨੂੰ ਢਿੱਡ ਪੂਰਤੀ ਲਈ ਅਨਾਜ ਮੁਹੱਈਆ ਕਰਵਾਉਣ ਵਾਲਾ ਕਿਸਾਨ ਕਾਰਪੋਰੇਟ ਵਰਗ ਦੇ ਬੂਹੇ ਅੱਗੇ ਮਜ਼ਦੂਰੀ ਕਰਨ ਲਈ ਮਜ਼ਬੂਰ ਹੋਵੇਗਾ। ਇਸ ਵਰਤਾਰੇ ਨਾਲ ਦੇਸ਼ ਅੰਦਰ ਵੱਖਰੀ ਕਿਸਮ ਦੇ ਹਾਲਾਤ ਪੈਦਾ ਹੋ ਜਾਣਗੇ ਅਤੇ ਇਸ ਦੀ ਸ਼ੁਰੂਆਤ ਹੋ ਵੀ ਚੁੱਕੀ ਹੈ। ਇਨ੍ਹਾਂ ਕਾਲੇ ਕਾਨੂੰਨਾਂ ਵਿਰੁੱਧ ਸੈਂਕੜੇ ਕਿਸਾਨ ਜਾਨਾਂ ਗਵਾ ਚੁੱਕੇ ਹਨ ਅਤੇ ਅਤਿ ਦੀ ਸਰਦੀ ਵਿਚ ਸੜਕਾਂ 'ਤੇ ਰੈਣ-ਬਸੇਰੇ ਬਣਾ ਕੇ ਸੰਘਰਸ਼ ਕਰਦੇ ਆ ਰਹੇ ਹਨ।

ਅੱਜ ਦਾ ਇਹ ਜਨਰਲ ਇਜਲਾਸ ਸੰਘਰਸ਼ ਦੌਰਾਨ ਜਾਨਾਂ ਗਵਾ ਚੁੱਕੇ ਕਿਸਾਨਾਂ ਨੂੰ ਸ਼ਰਧਾਂਜਲੀ ਭੇਟ ਕਰਦਾ ਹੋਇਆ ਕਿਸਾਨਾਂ, ਮਜ਼ਦੂਰਾਂ ਅਤੇ ਕਿਰਤੀਆਂ ਦੇ ਹੱਕਾਂ 'ਤੇ ਡਾਕਾ ਮਾਰਨ ਵਾਲੇ ਕਾਲੇ ਕਾਨੂੰਨਾਂ ਨੂੰ ਬਿਨਾ ਸ਼ਰਤ ਰੱਦ ਕਰਨ ਦੀ ਮੰਗ ਕਰਦਾ ਹੈ, ਤਾਂਕਿ ਦੇਸ਼ ਅੰਦਰ ਸੁਖਾਵਾਂ ਮਾਹੌਲ ਬਣਿਆ ਰਹੇ ਅਤੇ ਕਿਸਾਨ ਇਸ ਦੇਸ਼ ਅੰਦਰ ਆਪਣੇ-ਆਪ ਨੂੰ ਬੇਗਾਨਾ ਨਾ ਸਮਝਣ। ਅੱਜ ਦਾ ਇਹ ਜਨਰਲ ਇਜਲਾਸ ਕਾਲੇ ਕਾਨੂੰਨਾਂ ਵਿਰੁੱਧ ਸੰਘਰਸ਼ ਕਰ ਰਹੇ ਸਾਰੇ ਵਰਗਾਂ ਨਾਲ ਖੜ੍ਹੇ ਰਹਿਣ ਦੀ ਵਚਨਬੱਧਤਾ ਵੀ ਦੁਹਰਾਉਂਦਾ ਹੈ।

**੩੫੪**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਪਾਕਿਸਤਾਨ ਸਥਿਤ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਕਰਤਾਰਪੁਰ ਸਾਹਿਬ ਦੇ ਕੋਰੋਨਾ ਕਾਰਨ ਵਕਤੀ ਤੌਰ 'ਤੇ ਬੰਦ ਕੀਤੇ ਗਏ ਲਾਂਘੇ ਨੂੰ ਤੁਰੰਤ ਖੋਲ੍ਹਣ ਲਈ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ। ਇਸ ਪਾਵਨ ਅਸਥਾਨ ਨਾਲ ਸੰਗਤਾਂ ਦੀਆਂ ਧਾਰਮਿਕ ਭਾਵਨਾਵਾਂ ਜੁੜੀਆਂ ਹੋਈਆਂ ਹਨ, ਪਰੰਤੂ ਭਾਰਤ ਸਰਕਾਰ ਦੇ ਨਾਂਹ-ਪੱਖੀ ਰਵੱਈਏ ਕਾਰਨ ਸਿੱਖ ਸੰਗਤਾਂ ਅੰਦਰ ਰੋਸ ਹੈ। ਕੋਰੋਨਾ ਦੇ ਨਾਂ 'ਤੇ ਲੰਮੇ ਅਰਸੇ ਤੋਂ ਬੰਦ ਲਾਂਘੇ ਬਾਰੇ ਭਾਰਤ ਸਰਕਾਰ ਦੀ ਚੁੱਪ ਸਵਾਲ ਪੈਦਾ ਕਰਦੀ ਹੈ, ਕਿਉਂਕਿ ਮੌਜੂਦਾ ਸਮੇਂ ਹਰ ਧਰਮ ਦੇ ਅਸਥਾਨਾਂ ਦੇ ਸੰਗਤਾਂ ਆਮ ਵਾਂਗ ਦਰਸ਼ਨ ਕਰ ਰਹੀਆਂ ਹਨ।

ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਉਹ ਸੰਗਤਾਂ ਦੀਆਂ ਭਾਵਨਾਵਾਂ ਦੀ ਕਦਰ ਕਰਦਿਆਂ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਖੋਲ੍ਹਣ ਲਈ ਤੁਰੰਤ ਐਲਾਨ ਕਰੇ, ਤਾਂ ਜੋ ਸੰਗਤਾਂ ਇਸ ਪਾਵਨ ਅਸਥਾਨ ਦੇ ਦਰਸ਼ਨ ਦੀਦਾਰ ਕਰ ਕੇ ਆਪਣੀ ਸ਼ਰਧਾ ਪ੍ਰਗਟਾ ਸਕਣ।

**੩੫੫**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਕੋਰੋਨਾ ਮਹਾਮਾਰੀ ਦੌਰਾਨ ਲੋੜਵੰਦਾਂ ਦੀ ਮੱਦਦ ਕਰਨ ਵਾਲੀਆਂ ਸਿੱਖ ਸੰਸਥਾਵਾਂ ਦੇ ਕਾਰਜਾਂ ਦੀ ਸ਼ਲਾਘਾ ਕਰਦਾ ਹੈ। ਇਸ ਮਹਾਮਾਰੀ ਨੇ ਪੂਰੀ ਦੁਨੀਆਂ ਨੂੰ ਪ੍ਰਭਾਵਿਤ ਕੀਤਾ ਹੈ। ਅਚਾਨਕ ਤਾਲਾਬੰਦੀ ਕਰਕੇ ਬਹੁਤ ਸਾਰੇ ਲੋਕਾਂ ਨੂੰ ਕਈ ਪ੍ਰੇਸ਼ਾਨੀਆਂ ਦਾ ਸਾਹਮਣਾ ਕਰਨਾ ਪਿਆ। ਰੋਜ਼ਾਨਾ ਕੰਮ ਕਾਜ ਕਰਕੇ ਰੋਜ਼ੀ ਰੋਟੀ ਕਮਾਉਣ ਵਾਲੇ ਲੋਕਾਂ ਨੂੰ ਸਭ ਤੋਂ ਵੱਡੀ ਸਮੱਸਿਆ ਆਈ। ਇਸ ਦੌਰਾਨ ਸਿੱਖ ਸੰਸਥਾਵਾਂ ਨੇ ਦੇਸ਼ ਵਿਦੇਸ਼ ਵਿਚ ਲੋੜਵੰਦਾਂ ਤੱਕ ਲੰਗਰ ਅਤੇ ਹੋਰ ਲੋੜੀਂਦੀਆਂ ਸੇਵਾਵਾਂ ਮੁਹੱਈਆ ਕਰਵਾਉਣ ਲਈ ਵੱਡੀ ਪਹਿਲਕਦਮੀ ਕੀਤੀ।

ਅੱਜ ਦਾ ਇਹ ਇਜਲਾਸ ਕੋਰੋਨਾ ਦੌਰਾਨ ਲੋੜਵੰਦਾਂ ਦੀ ਸਹਾਇਤਾ ਲਈ ਕੀਤੇ ਕਾਰਜਾਂ ਦੀ ਭਰਵੀਂ ਸ਼ਲਾਘਾ ਕਰਦਿਆਂ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹੈ ਕਿ ਜਲਦੀ ਹੀ ਇਸ ਭਿਆਨਕ ਮਹਾਮਾਰੀ ਤੋਂ ਮਨੁੱਖਤਾ ਨੂੰ ਛੁਟਕਾਰਾ ਦਿਵਾਉਣ।

**੩੫੬**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ੨੬ ਜਨਵਰੀ ੨੦੨੧ ਵਾਲੇ ਦਿਨ ਕਿਸਾਨਾਂ ਵੱਲੋਂ ਕਾਲੇ ਕਾਨੂੰਨ ਰੱਦ ਕਰਵਾਉਣ ਲਈ ਰੱਖੇ ਗਏ ਟਰੈਕਟਰ ਮਾਰਚ ਦੌਰਾਨ ਵਾਪਰੀਆਂ ਘਟਨਾਵਾਂ, ਜਿਸ ਵਿਚ ਇਕ ਨੌਜੁਆਨ ਦੀ ਮੌਤ, ਸੈਂਕੜਿਆਂ 'ਤੇ ਤਸ਼ੱਦਦ ਕਰਕੇ ਉਨ੍ਹਾਂ ਨੂੰ ਜ਼ੇਲ੍ਹਾਂ ਵਿਚ ਬੰਦ ਕਰਨ ਆਦਿ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਾ ਹੈ। ਇਹ ਇਜਲਾਸ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਇਨ੍ਹਾਂ ਮਾਮਲਿਆਂ ਦੀ ਨਿਰਪੱਖ ਜਾਂਚ ਕਰਵਾਈ ਜਾਵੇ। ਜ਼ੇਲ੍ਹਾਂ ਵਿਚ ਬੰਦ ਸਾਰੇ ਕਿਸਾਨਾਂ, ਨੌਜੁਆਨਾਂ ਨੂੰ ਤੁਰੰਤ ਰਿਹਾਅ ਕੀਤਾ ਜਾਵੇ। ਜਿਨ੍ਹਾਂ ਉੱਪਰ ਕੇਸ ਦਰਜ਼ ਕੀਤੇ ਗਏ ਉਹ ਖ਼ਤਮ ਕੀਤੇ ਜਾਣ ਅਤੇ ਮਾਰੇ ਗਏ ਨੌਜੁਆਨ ਸਮੇਤ ਤਸ਼ੱਦਦ ਦਾ ਸ਼ਿਕਾਰ ਕਿਸਾਨਾਂ, ਨੌਜੁਆਨਾਂ ਨੂੰ ਢੁੱਕਵਾਂ ਮੁਆਵਜਾ ਦਿੱਤਾ ਜਾਵੇ। ਇਸ ਘਟਨਾ ਨੂੰ ਲੈ ਕੇ ਸਰਕਾਰੀ ਏਜੰਸੀਆਂ ਦੀ ਭੂਮਿਕਾ ਵੀ ਬੇਹੱਦ ਸ਼ੱਕੀ ਰਹੀ ਹੈ, ਜਿਸ ਦੀ ਨਿਆਂਇਕ ਜਾਂਚ ਦੀ ਵੀ ਅੱਜ ਦਾ ਜਨਰਲ ਇਜਲਾਸ ਮੰਗ ਕਰਦਾ ਹੈ।

### ੩੫੭

ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਪ੍ਰਬੰਧ ਅਧੀਨ ਚੱਲ ਰਹੇ ਸਮੂਹ ਟਰੱਸਟਾਂ, ਆਟੋਨੋਮਸ ਕਾਲਜਾਂ ਅਤੇ ਸਮੂਹ ਵਿੱਦਿਅਕ ਅਦਾਰਿਆਂ ਦੇ ਬਿੱਲਾਂ ਆਦਿ ਨੂੰ ਸਮੇਂ-ਸਮੇਂ 'ਤੇ ਚੈੱਕ ਕਰਨ ਦੇ ਅਧਿਕਾਰ ਇੰਟਨਰਲ ਆਡੀਟਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਦਿੰਦਾ ਹੈ।

### ੩੫੮

ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਪ੍ਰਬੰਧ ਅਧੀਨ ਚੱਲ ਰਹੇ ਸਮੂਹ ਵਿੱਦਿਅਕ ਅਦਾਰਿਆਂ ਵਿਖੇ ਕੰਮ ਕਰ ਰਹੇ ਅਨਏਡਿਡ ਨਾਨ-ਟੀਚਿੰਗ ਸਟਾਫ ਉੱਪਰ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਰਵਿਸ ਨਿਯਮ/ਉਪ-ਨਿਯਮ ਲਾਗੂ ਕਰਨ ਦੀ ਪ੍ਰਵਾਨਗੀ ਦਿੰਦਾ ਹੈ।

### ੩੫੯

ਭਾਰਤ ਇਕ ਬਹੁਧਰਮੀ, ਬਹੁਭਾਸ਼ਾਈ ਅਤੇ ਬਹੁਵਰਗੀ ਦੇਸ਼ ਹੈ। ਇਸ ਦੀ ਸੁੰਦਰਤਾ ਇਸੇ ਵਿਚ ਹੀ ਹੈ ਕਿ ਇਥੇ ਹਰ ਧਰਮਾਂ ਦੇ ਲੋਕਾਂ ਨੂੰ ਸੰਵਿਧਾਨ ਨੇ ਬਰਾਬਰਤਾ ਦਿੱਤੀ ਹੋਈ ਹੈ। ਇਹ ਵੀ ਸੱਚ ਹੈ ਕਿ ਦੇਸ਼ ਦੀ ਅਜ਼ਾਦੀ ਵਿਚ ਹਰ ਧਰਮ ਦਾ ਵੱਡਾ ਯੋਗਦਾਨ ਰਿਹਾ ਹੈ। ਖ਼ਾਸ ਕਰਕੇ ਸਿੱਖ ਕੌਮ ਨੇ ਦੇਸ਼ ਦੀ ਅਜ਼ਾਦੀ ਲਈ ੮੦ ਫੀਸਦੀ ਤੋਂ ਵੱਧ ਕੁਰਬਾਨੀਆਂ ਦੇ ਕੇ ਮਿਸਾਲ ਕਾਇਮ ਕੀਤੀ। ਪਰੰਤੂ ਅਫ਼ਸੋਸ ਦੀ ਗੱਲ ਹੈ ਕਿ ਪਿਛਲੇ ਲੰਮੇ ਸਮੇਂ ਤੋਂ ਦੇਸ਼ ਅੰਦਰ ਆਰ.ਐਸ.ਐਸ. ਵੱਲੋਂ ਦੇਸ਼ ਨੂੰ ਹਿੰਦੂ ਰਾਸ਼ਟਰ ਬਣਾਉਣ ਦੀਆਂ ਕੋਸ਼ਿਸ਼ਾਂ ਦੇ ਮੱਦੇਨਜ਼ਰ ਇਥੇ ਵੱਸਦੇ ਦੂਜੇ ਧਰਮਾਂ ਦੀ ਧਾਰਮਿਕ ਅਜ਼ਾਦੀ ਨੂੰ ਦਬਾਇਆ ਜਾ ਰਿਹਾ ਹੈ। ਗੁੱਝੇ ਅਤੇ ਸਿੱਧੇ ਰੂਪ ਵਿਚ ਦੂਜੇ ਧਰਮਾਂ ਵਿਚ ਬੇਲੋੜੀ ਦਖ਼ਲਅੰਦਾਜ਼ੀ ਕਰਕੇ ਘੱਟਗਿਣਤੀਆਂ ਨੂੰ ਡਰਾਇਆ ਧਮਕਾਇਆ ਜਾ ਰਿਹਾ ਹੈ। ਅਜਿਹੀ ਹੀ ਕੋਸ਼ਿਸ਼ ੧੭ਵੀਂ ਸਦੀ ਅੰਦਰ ਮੁਗਲ ਸਾਮਰਾਜ ਵੱਲੋਂ ਵੀ ਕੀਤੀ ਜਾਂਦੀ ਰਹੀ ਸੀ, ਜਿਸ ਦਾ ਗੁਰੂ ਸਾਹਿਬਾਨ ਨੇ ਕਰੜਾ ਵਿਰੋਧ ਕੀਤਾ। ਖਾਸਕਰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਹਿੰਦੂ ਧਰਮ 'ਤੇ ਹੁੰਦੇ ਹਮਲੇ ਨੂੰ ਰੋਕਣ ਲਈ ਆਪਣੀ ਸ਼ਹਾਦਤ ਦੇ ਕੇ ਦੁਨੀਆਂ ਦੇ ਧਾਰਮਿਕ ਇਤਿਹਾਸ ਅੰਦਰ ਵਿਲੱਖਣ ਮਿਸਾਲ ਕਾਇਮ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਨੂੰ ਸੁਚੇਤ ਕਰਦਾ ਹੈ ਕਿ ਉਹ ਵੀ ਆਰ.ਐਸ.ਐਸ ਵੱਲੋਂ ਆਰੰਭੀਆਂ ਅਜਿਹੀਆਂ ਕੋਸ਼ਿਸ਼ਾਂ ਨੂੰ ਲਾਗੂ ਕਰਨ ਲਈ ਤੱਤਪਰ ਹੋਣ ਦੀ ਬਜਾਏ ਅਜਿਹੇ ਸੰਗਠਨਾਂ ਨੂੰ ਆਪਣੇ ਦਾਇਰੇ ਵਿਚ ਰਹਿ ਕੇ ਕੇਵਲ ਆਪਣੇ ਧਰਮ ਦੀ ਗੱਲ ਕਰਨ ਤੱਕ ਸੀਮਿਤ ਰਹਿਣ, ਨੂੰ ਯਕੀਨੀ ਬਣਾਏ। ਭਾਰਤ ਸਰਕਾਰ ਇਕ ਖ਼ਾਸ ਧਰਮ ਦੀ ਨਾ ਹੋ ਕੇ ਹਰ ਧਰਮ ਦੇ ਲੋਕਾਂ ਦੀਆਂ ਭਾਵਨਾਵਾਂ ਦੀ ਕਦਰ ਕਰੇ। ਜਿਹੜੇ ਵੀ ਅਨਸਰ ਘੱਟਗਿਣਤੀਆਂ ਨੂੰ ਦਬਾਉਣ ਦਾ ਯਤਨ ਕਰਦੇ ਹਨ, ਉਨ੍ਹਾਂ ਨੂੰ ਨਕੇਲ ਪਾ ਕੇ ਰੱਖੇ, ਤਾਂ ਜੋ ਦੇਸ਼ ਅੰਦਰ ਹਰ ਧਰਮ ਦੇ ਲੋਕਾਂ ਦੇ ਧਾਰਮਿਕ ਅਧਿਕਾਰ ਅਤੇ ਹੱਕ ਹਕੂਕ ਸੁਰੱਖਿਅਤ ਰਹਿਣ।

### ੩੬੦

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਸਿੱਖਾਂ ਦੀ ਨੁਮਾਇੰਦਾ ਧਾਰਮਿਕ ਜਥੇਬੰਦੀ ਹੈ। ਵੱਡੀਆਂ ਕੁਰਬਾਨੀਆਂ ਤੋਂ ਬਾਅਦ ਇਹ ਸੰਸਥਾ ਹੋਂਦ ਵਿਚ ਆਈ। ਆਪਣੀ ਸਥਾਪਨਾ ਦੇ ਸਮੇਂ ਤੋਂ ਲੈ ਕੇ ਇਸ ਨੇ ਜਿਥੇ ਗੁਰੂ ਘਰਾਂ ਦਾ ਪ੍ਰਬੰਧ ਪੰਥਕ ਮਰਯਾਦਾ ਅਨੁਸਾਰ ਕੀਤਾ, ਉਥੇ ਹੀ ਸਿਹਤ ਅਤੇ ਸਿੱਖਿਆ ਦੇ ਖੇਤਰ ਵਿਚ ਵੀ ਵੱਡਮੁੱਲਾ ਯੋਗਦਾਨ ਪਾਇਆ। ਇਸ ਦੇ ਨਾਲ ਹੀ ਸਮਾਜ ਭਲਾਈ ਦੇ ਕੰਮ ਜਿਵੇਂ, ਹੜ੍ਹ ਪੀੜਤਾਂ, ਭੂਚਾਲ ਪੀੜਤਾਂ, ਸੁਨਾਮੀ ਪੀੜਤਾਂ ਦੀ ਮੱਦਦ ਸਮੇਤ ਹਰੇਕ ਔਖੇ ਸਮੇਂ ਮਨੁੱਖਤਾ ਦੀ ਭਲਾਈ ਲਈ ਕਾਰਜ ਕੀਤੇ। ਜਦੋਂ ਸਿੱਖ ਸੰਸਥਾ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਆਪਣੀ ਸਥਾਪਨਾ ਦੀ ਪਹਿਲੀ ਸ਼ਤਾਬਦੀ ਮਨਾਉਂਦਿਆਂ ਸਾਕਾ ਸ੍ਰੀ ਨਨਕਾਣਾ ਸਾਹਿਬ ਦੇ ੧੦੦ ਸਾਲਾ ਦਿਹਾੜੇ ਮੌਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ ਲਈ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਵਿਚ ਜਥਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ (ਪਾਕਿਸਤਾਨ) ਲਿਜਾਇਆ ਜਾ ਰਿਹਾ ਸੀ, ਤਾਂ ਉਸ ਵਕਤ ਆਖ਼ਰੀ ਸਮੇਂ ਭਾਰਤ ਸਰਕਾਰ ਵੱਲੋਂ ਜਥੇ 'ਤੇ ਰੋਕ ਲਗਾ ਕੇ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ 'ਤੇ ਵੱਡਾ ਹਮਲਾ ਕੀਤਾ ਗਿਆ। ਇਹ ਰੋਕ ਉਸ ਸਮੇਂ ਲਗਾਈ ਗਈ ਜਦੋਂ ਜਥੇ ਦੇ ਜਾਣ ਦੀ ਪੂਰੀ ਤਿਆਰੀ ਕਰ ਲਈ ਗਈ ਸੀ ਅਤੇ ਵੀਜ਼ਾ ਲੱਗੇ ਪਾਸਪੋਰਟ ਸੰਗਤਾਂ ਨੂੰ ਵੰਡੇ ਜਾ ਚੁੱਕੇ ਸਨ। ਭਾਰਤ ਸਰਕਾਰ ਦੀ ਇਹ ਕਾਰਵਾਈ ਅੰਗਰੇਜ਼ਾਂ ਅਤੇ ਮੁਗਲਾਂ ਤੋਂ ਘੱਟ ਨਹੀਂ ਹੈ। ਇਸ ਨਾਲ ਸਿੱਖਾਂ ਅੰਦਰ ਵੱਡਾ ਰੋਸ ਪੈਦਾ ਹੋਇਆ ਹੈ, ਜੋ ਖ਼ਤਮ ਹੋਣ ਵਾਲਾ ਨਹੀਂ। ਭਾਰਤ ਸਰਕਾਰ ਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਸਾਕਾ ਸ੍ਰੀ ਨਨਕਾਣਾ ਸਾਹਿਬ ਨੇ ਹੀ ਦੇਸ਼ ਦੀ ਅਜ਼ਾਦੀ ਦਾ ਮੁੱਢ ਬੰਨ੍ਹਿਆ ਸੀ। ਇਸ ਸਾਕੇ ਮਗਰੋਂ ਮਹਾਤਮਾ ਗਾਂਧੀ ਨੂੰ ਵੀ ਕਹਿਣਾ ਪਿਆ ਸੀ ਕਿ ਸਿੱਖਾਂ ਨੇ ਦੇਸ਼ ਦੀ ਅਜ਼ਾਦੀ ਦੀ ਅੱਧੀ ਜੰਗ ਜਿੱਤ ਲਈ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ

ਪਾਸੋਂ ਮੰਗ ਕਰਦਾ ਹੈ ਕਿ ਉਹ ਇਸ ਮਾਮਲੇ ਵਿਚ ਸਿੱਖ ਜਗਤ ਪਾਸੋਂ ਮੁਆਫ਼ੀ ਮੰਗੇ। ਭਾਰਤ ਸਰਕਾਰ ਇਹ ਵੀ ਯਕੀਨੀ ਬਣਾਏ ਕਿ ਭਵਿੱਖ ਵਿਚ ਅਜਿਹੀ ਕੋਈ ਵੀ ਗਲਤੀ ਨਹੀਂ ਹੋਵੇਗੀ।

**੩੬੧**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਇਤਿਹਾਸਕ ਅਸਥਾਨ ਗੁਰਦੁਆਰਾ ਗਿਆਨ ਗੋਦੜੀ ਹਰਿ ਕੀ ਪਾਉੜੀ ਹਰਿਦੁਆਰ (ਉਤਰਾਂਚਲ), ਗੁਰਦੁਆਰਾ ਡਾਂਗਮਾਰ ਤੇ ਚੁੰਗਥਾਂਗ (ਸਿੱਕਮ), ਗੁਰਦੁਆਰਾ ਬਾਵਲੀ ਮੱਠ, ਮੰਗੂ ਮੱਠ ਤੇ ਪੰਜਾਬੀ ਮੱਠ ਜਗਨਨਾਥਪੁਰੀ (ਉੜੀਸਾ) ਦਾ ਪ੍ਰਬੰਧ ਸਿੱਖਾਂ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪਿਆ ਜਾਵੇ। ਸ਼੍ਰੋਮਣੀ ਕਮੇਟੀ ਵੱਲੋਂ ਇਨ੍ਹਾਂ ਇਤਿਹਾਸਕ ਅਸਥਾਨਾਂ ਦੀ ਸੇਵਾ ਸੰਭਾਲ ਸਬੰਧੀ ਲਗਾਤਾਰ ਯਤਨ ਕੀਤੇ ਜਾ ਰਹੇ ਹਨ। ਪਰੰਤੂ ਅਫ਼ਸੋਸ ਹੈ ਕਿ ਪਹਿਲੇ ਪਾਤਸ਼ਾਹ ਨਾਲ ਸਬੰਧਤ ਇਨ੍ਹਾਂ ਅਸਥਾਨਾਂ ਦੀ ਸੇਵਾ-ਸੰਭਾਲ ਅਤੇ ਲੋੜੀਂਦੇ ਸੇਵਾ ਕਾਰਜਾਂ ਦਾ ਪੰਥ ਨੂੰ ਮੌਕਾ ਨਹੀਂ ਦਿੱਤਾ ਜਾ ਰਿਹਾ। ਹਰਿਦੁਆਰ ਵਿਖੇ ਗੁਰਦੁਆਰਾ ਹਰਿ ਕੀ ਪਉੜੀ ਦੀ ਮੁੜ ਸਥਾਪਨਾ ਦਾ ਮਾਮਲਾ ਵੀ ਹੁਣ ਤੱਕ ਹੱਲ ਨਹੀਂ ਕੀਤਾ ਗਿਆ। ਇਸ ਨਾਲ ਸੰਗਤ ਅੰਦਰ ਰੋਸ ਦੀ ਭਾਵਨਾ ਬਣੀ ਹੋਈ ਹੈ।

ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਨੂੰ ਪੁਰਜ਼ੋਰ ਅਪੀਲ ਕਰਦਾ ਹੈ ਕਿ ਸਿੱਖਾਂ ਦੇ ਇਨ੍ਹਾਂ ਪਾਵਨ ਅਸਥਾਨਾਂ ਦੀ ਸੇਵਾ ਸੰਭਾਲ ਦੇ ਨਾਲ-ਨਾਲ ਲੰਮੇ ਸਮੇਂ ਤੋਂ ਲਟਕਦੇ ਆ ਰਹੇ ਮਾਮਲਿਆਂ ਦਾ ਹੱਲ ਕਰਨ ਲਈ ਸੰਜੀਦਗੀ ਦਿਖਾਏ।

**੩੬੨**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਅਮਰੀਕਾ ਦੇ ਸੂਬੇ ਕਨੈਕਟੀਕਟ ਵਿਚ ਸਿੱਖ ਧਰਮ ਦੀ ਪਛਾਣ 'ਨਿਸ਼ਾਨ ਸਾਹਿਬ' ਨੂੰ ਮਾਨਤਾ ਦੇਣ ਦਾ ਜ਼ੋਰਦਾਰ ਸਵਾਗਤ ਕਰਦਾ ਹੈ। ਨਿਸ਼ਾਨ ਸਾਹਿਬ ਸਿੱਖ ਕੌਮ ਦਾ ਅਹਿਮ ਚਿੰਨ੍ਹ ਹੈ, ਜੋ ਹਰ ਗੁਰਦੁਆਰਾ ਸਾਹਿਬਾਨ ਵਿਖੇ ਸੁਸ਼ੋਭਿਤ ਹੁੰਦਾ ਹੈ। ਗੁਰਦੁਆਰੇ ਗੁਰੂ ਸਾਹਿਬਾਨ ਦੇ ਫਲਸਫੇ ਨੂੰ ਪ੍ਰਚਾਰਨ ਦੇ ਨਾਲ-ਨਾਲ ਲੋੜਵੰਦਾਂ ਨੂੰ ਲੰਗਰ ਅਤੇ ਰਾਹਗੀਰਾਂ ਨੂੰ ਰੈਣ-ਬਸੇਰਾ ਮੁਹੱਈਆ ਕਰਵਾਉਣ ਦੇ ਨਾਲ-ਨਾਲ ਮਨੁੱਖਤਾ ਨੂੰ ਹਰ ਸੰਕਟ ਸਮੇਂ ਵੱਡੀਆਂ ਸੇਵਾਵਾਂ ਦਿੰਦੇ ਹਨ। ਸਿੱਖ ਕੌਮ ਨੇ ਜਿਸ ਦੇਸ਼ ਵਿਚ ਵੀ ਨਿਵਾਸ ਕੀਤਾ, ਉਥੇ ਹੀ ਗੁਰਦੁਆਰਾ ਸਾਹਿਬਾਨ ਸਥਾਪਿਤ ਕੀਤੇ। ਸਿੱਖਾਂ ਵੱਲੋਂ ਮਨੁੱਖਤਾ ਲਈ ਨਿਭਾਈਆਂ ਸੇਵਾਵਾਂ ਮਾਣਮੱਤੀਆਂ ਹਨ। ਕੁਦਰਤੀ ਆਫ਼ਤਾਂ ਅਤੇ ਸੰਕਟਾਂ ਦੇ ਸਮੇਂ ਅੰਦਰ ਸਿੱਖਾਂ ਵੱਲੋਂ ਮਾਨਵ ਭਲਾਈ ਲਈ ਕੀਤੇ ਕਾਰਜ ਭੁਲਾਏ ਨਹੀਂ ਜਾ ਸਕਦੇ। ਅਜਿਹੇ ਵਿਚ ਵੱਖ-ਵੱਖ ਦੇਸ਼ਾਂ ਦੀਆਂ ਸਰਕਾਰਾਂ ਵੱਲੋਂ ਸਿੱਖਾਂ ਦੇ ਪਾਵਨ ਅਸਥਾਨ ਗੁਰਦੁਆਰਾ ਸਾਹਿਬਾਨ ਲਈ ਸ਼ਰਧਾ ਤੇ ਸਤਿਕਾਰ ਭੇਟ ਕੀਤਾ ਜਾਂਦਾ ਹੈ। ਇਸੇ ਤਹਿਤ ਹੀ ਅਮਰੀਕਾ ਦੇ ਸੂਬੇ ਕਨੈਕਟੀਕਟ ਵਿਚ 'ਨਿਸ਼ਾਨ ਸਾਹਿਬ' ਨੂੰ ਮਾਨਤਾ ਦਿੰਦਿਆਂ ੧੧ ਮਾਰਚ ਨੂੰ ਸਿੱਖ ਝੰਡਾ ਦਿਵਸ ਵਜੋਂ ਐਲਾਨ ਕਰਨਾ ਸਿੱਖ ਕੌਮ ਲਈ ਮਾਣ ਵਾਲੀ ਗੱਲ ਹੈ।

ਅੱਜ ਦਾ ਇਹ ਜਨਰਲ ਇਜਲਾਸ ਅਮਰੀਕਾ ਦੀ ਸੂਬਾ ਸਰਕਾਰ ਦੇ ਫੈਸਲੇ ਦੀ ਸ਼ਲਾਘਾ ਕਰਦਾ ਹੈ ਅਤੇ ਇਸ ਕਾਰਜ ਲਈ ਯਤਨ ਕਰਨ ਵਾਲੇ ਸਿੱਖਾਂ ਸਮੇਤ ਪੂਰੇ ਵਿਸ਼ਵ ਵੱਸਦੀਆਂ ਸੰਗਤਾਂ ਨੂੰ ਵਧਾਈ ਦਿੰਦਾ ਹੈ।

ਪੇਸ਼ ਹੋਏ ਮਤਿਆਂ ਦੀ ਪ੍ਰਵਾਨਗੀ ਉਪਰੰਤ ਹੇਠ ਲਿਖੇ ਅਨੁਸਾਰ ਮੈਂਬਰ ਸਾਹਿਬਾਨ ਵੱਲੋਂ ਬਜਟ ਸਬੰਧੀ ਆਪਣੇ ਵਿਚਾਰ ਪ੍ਰਗਟ ਕੀਤੇ।

**੧) ਸ੍ਰ. ਸੁਖਦੇਵ ਸਿੰਘ ਜੀ ਭੌਰ:**

ਸਨਮਾਨਯੋਗ ਸਿੰਘ ਸਾਹਿਬਾਨ, ਪ੍ਰਧਾਨ ਸਾਹਿਬ, ਸ਼੍ਰੋਮਣੀ ਗੁ:ਪ੍ਰ:ਕਮੇਟੀ, ਅਹੁੱਦੇਦਾਰ ਸਾਹਿਬਾਨ, ਮੈਂਬਰ ਸਾਹਿਬਾਨ ਸਤਿਕਾਰ ਸਹਿਤ ਫਤਹਿ ਪ੍ਰਵਾਨ ਕਰਨੀ ਜੀ। ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹ॥ ਬੀਬੀ ਜੀ ਮੈਂ ਬਜਟ ਤੋਂ ਵਾਧੂ ਕੋਈ ਗੱਲ ਨਹੀਂ ਕਰਨੀ। ਇਕ-ਦੋ ਸੁਝਾਅ ਜੋ ਜ਼ਰੂਰੀ ਦੇਣੇ ਬਣਦੇ ਹਨ। ਇੱਕ ਤਾਂ ਇਹ ਹੈ ਕਿ ਆਪਣੇ ਗੁਰਦੁਆਰੇ ਜਿਨ੍ਹਾਂ ਦੇ ਪਿਛਲੇ ਫੰਡ ਬਕਾਇਆ ਪਏ ਹਨ, ਚਾਹੇ ਉਹ ਸੈਕਸ਼ਨ-੮੫ ਜਾਂ ਸੈਕਸ਼ਨ-੮੭ ਦੇ ਹਨ। ਉਹ ਲਗਾਤਾਰ ਬਕਾਇਆ ਪਏ ਹਨ ਤੇ ਲਗਾਤਾਰ ਵਧੀ ਜਾਂਦੇ ਹਨ। ਉਸਦੇ ਲਈ ਜਦੋਂ ੨੦੧੯ ਵਿੱਚ ਸਾਡੀ ਬਜਟ ਸਬ-ਕਮੇਟੀ ਬਣਾਈ ਸੀ, ਅਸੀਂ ਉਹ ੨੦੧੯ ਦੀ ਬਜਟ ਮੀਟਿੰਗ ਤੋਂ ਪਹਿਲਾਂ ਸਾਰੀ ਅੰਤ੍ਰਿੰਗ ਕਮੇਟੀ ਨੇ ਸਰਬਸੰਮਤੀ ਨਾਲ ਫੈਸਲਾ ਕੀਤਾ ਸੀ।ਉਹ ਤੁਸੀਂ ਮਤੇ ਕਢਵਾ ਲੈਣੇ, ਮੈਨੂੰ ਲੱਗਦਾ ਉਹ ਕਾਫੀ ਸਹਾਈ ਹੋਣਗੇ, ਇਸ ਬੋਝ ਨੂੰ ਘਟਾਉਣ ਲਈ। ਮੈਂ ਮੁੱਖ ਤੌਰ ਤੇ ਉਸ ਵਿਚੋਂ ਦੱਸ ਦੇਂਦਾਂ ਹਾਂ, ਉਸ ਵਿੱਚ ਇਹ ਸੀ ਕਿ ਦਫਾ: ੮੫-ਸੀ ਦੇ ਗੁ: ਸਾਹਿਬਾਨ ਵਿਚੋਂ ਇਕ ਪੋਸਟ ਘੱਟ ਕਰ ਦਿੱਤੀ ਜਾਵੇ, ਉਥੇ ਬਹੁਤਾ ਕੰਮ ਨਹੀਂ ਹੁੰਦਾ। ਅਕਾਊਂਟੈਂਟ-ਕਮ-ਮੈਨੇਜਰ ਦੀ ਇੱਕ ਪੋਸਟ ਹੋ ਜਾਵੇ। ਇੱਕ-ਇੱਕ ਪੋਸਟ ਘਟਾ ਦਿਉ, ੫੦,੦੦੦/-ਰੁਪਏ ਮਹੀਨਾ ਖਰਚ ਘੱਟ ਜਾਂਦਾ ਹੈ। ਇਕ ਸਟੋਰ ਕੀਪਰ, ਬਾਕੀ ਸਟਾਫ ਲੋੜ ਮੁਤਾਬਿਕ ਰੱਖਿਆ ਜਾਵੇ। ਮੈਂਬਰ ਸਾਹਿਬਾਨਾਂ

ਦੀਆਂ ਸਿਫਾਰਸ਼ਾਂ ਜ਼ਰੂਰ ਮੰਨੋ ਪ੍ਰੰਤੂ ਐਸੀ ਸਿਫਾਰਸ਼ ਨਾ ਮੰਨੋ ਕਿ ਗੁ: ਸਾਹਿਬ ਦੀ ਗੋਲਕ ਇੱਕ ਲੱਖ ਰੁਪਏ ਤੇ ਪੇ-ਬਿਲ ਸਵਾ ਲੱਖ ਰੁਪਏ ਹੋ ਜਾਵੇ।ਉਥੇ ਥੋੜੀ ਤਨਖਾਹ ਵਾਲੇ ਨਵੇਂ ਮੁਲਾਜਮ ਨੂੰ ਭੇਜਿਆ ਜਾ ਸਕਦਾ ਹੈ। ਇਸ ਖਰਚੇ ਨੂੰ ਘਟਾਉਣ ਲਈ ਇਕ ਬੇਨਤੀ ਹੋਰ ਹੈ ਕਿ ਕਈ ਗੁ: ਸਾਹਿਬਾਨ ਐਸੇ ਹਨ, ਜਿਥੇ ਮੁਲਜਮਾਂ ਦੀ ਘਾਟ ਹੈ, ਕਈ ਗੁ: ਸਾਹਿਬਾਨ ਐਸੇ ਨੇ ਜਿਥੇ ਮੁਲਾਜਮਾਂ ਦੀ ਬਹੁਤਾਤ ਹੈ। ਪ੍ਰੰਤੂ ਇਸ ਨੂੰ ਬਹੁਤੇ ਲੰਮੇ ਸਮੇਂ ਤੋਂ ਦੇਖਿਆ ਨਹੀਂ ਜਾ ਰਿਹਾ। ਸਿਫਾਰਸ਼ ਵੱਡੀ ਆ ਜਾਂਦੀ ਹੈ ਤੇ ਉਹ ਆਪਣੇ ਮੁਲਾਜਮਾਂ ਨੂੰ ਨੇੜੇ ਰੱਖਣ ਦੇ ਮਾਰੇ ਜਿਥੇ ੧੦ ਬੰਦਿਆਂ ਦੀ ਲੋੜ ਹੈ।, ਉਥੇ ੫੦ ਹੋ ਜਾਂਦੇ ਹਨ। ਮਿਸਾਲ ਦੇ ਤੌਰ ਤੇ ਮੈਂ ਜਿਵੇਂ ਦਸਦਾ ਹਾਂ ਕਿ ਬੰਗਾ ਗੁ: ਚਰਨ ਕੰਵਲ ਸਾਹਿਬ ਹੈ, ਤਿੰਨ ਗੁਰਦੁਆਰੇ ਅਟੈਚ ਹਨ, ਗ੍ਰੰਥੀ ਇੱਕ ਹੈ। ਜਦੋਂ ਕਿ ਘੱਟੋ-ਘੱਟ ਚਾਰ ਗ੍ਰੰਥੀ ਚਾਹੀਦੇ ਨੇ, ਸੇਵਾਦਾਰ ਵੀ ਉਥੇ ਘੱਟ ਹਨ। ਪਿਛੇ ਜਿਹੇ ਮੁੱਖ ਸੇਵਾਦਾਰ ਕਰੋਨਾ ਪਾਜੇਟਿਵ ਹੋ ਗਿਆ ਸੀ ਉਥੇ ਕੋਈ ਗ੍ਰੰਥੀ ਸਿੰਘ ਹੀ ਨਹੀਂ ਸੀ, ਗ੍ਰੰਥੀ ਸਿੰਘ ਦੀ ਸੇਵਾ ਪ੍ਰਚਾਰਕਾਂ ਦੁਆਰਾ ਨਿਭਾਈ ਗਈ। ਦੂਸਰਾ ਛੋਟੇ ਗੁ: ਸਾਹਿਬਾਨ ਨੂੰ ਆਪਾਂ ਜਦੋਂ ਫੰਡ ਲਗਾਉਂਦੇ ਹਾਂ, ਉਨ੍ਹਾਂ ਦੀ ਵਿੱਤੀ ਪੋਜੀਸ਼ਨ ਵੇਖ ਕੇ ਨਹੀਂ ਲਾਉਂਦੇ।ਤਿੰਨ ਫੰਡ ਤਾ ਹੈਗੇ ਨੇ ਧਰਮ ਪ੍ਰਚਾਰ ਫੰਡ, ਟਰੱਸਟ ਫੰਡ, ਵਿੱਦਿਆ ਫੰਡ ਹੋ ਗਿਆ, ਨਾਲ ਸਪੈਸ਼ਲ ਫੰਡਾਂ ਦੀ ਪੰਡ ਵੀ ਹੈ, ਉਹ ਇਨ੍ਹਾਂ ਗੁ: ਸਾਹਿਬਾਨਾਂ ਨੂੰ ਲਗਾ ਦਿੰਦੇ ਹਨ, ਫਿਰ ਉਹ ਦਿੰਦੇ ਨਹੀਂ, ਜਦੋਂ ਨਹੀਂ ਦਿੰਦੇ ਤਾਂ ਬਕਾਏ ਖੜੇ ਹੋ ਜਾਂਦੇ ਹਨ।ਉਹਦੇ ਵਿੱਚ ਸੁਝਾਅ ਇਹ ਵੀ ਸੀ ਕਿ ਜਿਹੜੇ ਛੋਟੇ ਗੁ: ਸਾਹਿਬਾਨ ਨੇ ਉਨ੍ਹਾਂ ਨੂੰ ਸਪੈਸ਼ਲ ਫੰਡ ਨਾ ਲਗਾਏ ਜਾਣ, ਉਨ੍ਹਾਂ ਕੋਲੋ ਸਿਰਫ ਤਿੰਨੋ ਫੰਡ ਹੀ ਉਗਰਾਹੇ ਜਾਣ।

ਦੂਜੀ ਬੇਨਤੀ ਇਹ ਸੀ ਜਿਵੇ ਆਪਣਾ ਹੁਣ ਪ੍ਰੈੱਸਾਂ ਦਾ ਬਜਟ ਹੈ, ਉਹ ਘਾਟੇ ਦਾ ਬਜਟ ਹੈ। ਅੱਗੇ ਤੁਸੀਂ ਸਾਡੇ ਨਾਲ ਹੀ ਮੈਂਬਰ ਬਣੇ ਸੀ। ਤੁਸੀਂ ਵੀ ਦੇਖਦੇ ਰਹੇ ਹੋ, ਬਾਕੀ ਵੀ ਸੱਜਣਾਂ ਨੇ ਦੇਖਿਆ ਹੈ ਕਿ ਹੁਣ ਧੜਾ-ਧੜ ਟਰੱਸਟ ਬਣ ਰਹੇ ਨੇ, ਰਾਜਨੀਤਿਕ ਬੰਦੇ ਉਹਦੇ ਵਿਚ ਜਾ ਰਹੇ ਹਨ।ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਉਸ ਵਿੱਚ ਕੋਈ ਦਖਲ ਅੰਦਾਜੀ ਨਹੀਂ। ਰਾਜਨੀਤਿਕ ਲੋਕ ਉਸ ਨੂੰ ਆਪਣੀ ਰਾਜਨੀਤਿਕ ਪੋਸਟ ਦੀ ਤਰ੍ਹਾਂ ਵਰਤ ਰਹੇ ਨੇ, ਨਾਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਕਿਸੇ ਸਕੱਤਰ ਨੂੰ ਉਸਦੇ ਬਾਰੇ ਜਾਣਕਾਰੀ ਹੈ ਨਾ ਕਿਸੇ ਨੂੰ ਕੋਈ ਦਸਦਾ ਹੈ, ਨਾ ਸਕੱਤਰ ਦੀ ਕੋਈ ਜਿੰਮੇਵਾਰੀ ਬਣਦੀ ਹੈ। ਹਰ ਟਰੱਸਟ ਨੇ ਆਪਣਾ ਸਕੱਤਰ ਲਗਾ ਲਿਆ ਹੈ। ਆਪਣਾ ਬਜਟ ਬਨਾਉਂਦੇ ਹਨ, ਆਪ ਸਾਰਾ ਕਾਰਜ ਕਰਦੇ ਹਨ ਤੇ ਜਿਹੜਾ ਪ੍ਰਿੰਟਿੰਗ ਪ੍ਰੈੱਸਾਂ ਦੇ ਲਈ ਜਿਹੜਾ ਪ੍ਰਿੰਟਿੰਗ ਮੈਟੀਰੀਅਲ ਮਾਰਕੀਟ ਵਿਚੋਂ ਛਪਵਾਉਂਦੇ ਹਨ, ਜੇ ਇਹ ਸਾਰਾ ਮੈਟੀਰੀਅਲ ਆਪਣੀਆ ਪ੍ਰਿੰਟਿੰਗ ਪ੍ਰੈੱਸਾਂ ਵਿਚ ਛਪਣ ਲੱਗ ਪਵੇ ਨਾਲੇ ਉਹ ਖਰਚ ਘੱਟ ਸਕਦਾ ਹੈ ਨਾਲੇ ਆਮਦਨ ਵੀ ਬਰਾਬਰ ਹੋ ਸਕਦੀ ਹੈ ਤੇ ਇਸ ਤਰ੍ਹਾਂ ਦੀਆਂ ਕੁੱਝ ਗੱਲਾਂ ਨੇ ਧਾਮੀ ਸਾਹਿਬ ਨੂੰ ਮਿਲਕੇ ਦੱਸੀਆਂ ਹਨ। ਦੂਜੀ ਮੇਰੀ ਬੇਨਤੀ ਹੈ ਕਿ ਬਜਟ ਪ੍ਰਵਾਨ ਹੈ। ਇਹ ਸੰਸਥਾ ਮਾਣਮੱਤੀ ਸੰਸਥਾ ਹੈ। ਇਸ ਦਾ ਵਕਾਰ ਸਦਾ ਹੀ ਕਾਇਮ ਰਹਿਣਾ ਚਾਹੀਦਾ ਹੈ। ਬਹੁਤ ਕੁੱਝ ਪਿਛਲੇ ਸਮੇਂ ਵਿਚ ਹੋਇਆ ਜਿਸ ਕਰਕੇ ਇਸ ਸੰਸਥਾ ਦੇ ਵਕਾਰ ਤੇ ਸਤਿਕਾਰ ਨੂੰ ਢਾਹ ਲੱਗੀ। ਮੈਂ ਅੱਜ ਫਿਰ ਦੁਖੀ ਹਿਰਦੇ ਦੇ ਨਾਲ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਾਲ ੨੦੧੫ ਤੋਂ ਬਾਅਦ ਲਗਾਤਾਰ ਇਹ ਹਾਊਸ ਵਿਚ ਇਕ ਅਵਾਜ ਉਠਦੀ ਰਹੀ, ਸਾਨੂੰ ਨਹੀਂ ਪਤਾ ਕੋਣ ਜਿੰਮੇਵਾਰ ਹੈ। ਘੱਟੋ-ਘੱਟ ਬਰਗਾੜੀ ਕਾਂਡ ਦਾ ਨਿੰਦਾ ਮਤਾ ਤੇ ਪਾ ਦਈਏ, ਆਪਾ ਅੱਜੇ ਤੱਕ ਕੋਈ ਨਿੰਦਾ ਦਾ ਪ੍ਰਸਤਾਵ ਨਹੀਂ ਪਾ ਸਕੇ ਤੇ ਲੋਕ ਸਾਡੇ ਤੇ ਉਗਲਾਂ ਉਠਾਉਂਦੇ ਨੇ ਕਿ ਜੇ ਤੁਸੀਂ ਸ਼ਾਮਲ ਨਹੀਂ ਤਾਂ ਨਿੰਦਾ ਪ੍ਰਸਤਾਵ ਪਾਉਣ ਵਿਚ ਕੀ ਹਰਜ਼ ਹੈ। ਇਹ ਨਿੰਦਾ ਦਾ ਪ੍ਰਸਤਾਵ ਪਾਉਣਾ ਚਾਹੀਦਾ ਹੈ। ਦੂਜੀ ਬੇਨਤੀ ਹੈ ਕਿ ਬਰਗਾੜੀ ਵਿੱਚ ਜੋ ਘਟਨਾ ਕਰਮ ੧੪ ਅਕਤੂਬਰ ੨੦੧੫ ਨੂੰ ਹੋਇਆ, ੧੮ ਅਕਤੂਬਰ ੨੦੧੫ ਸ੍ਰੀ ਫਤਹਿਗੜ੍ਹ ਸਾਹਿਬ ਵਿਚ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਹੋਈ ਉਹਦੇ ਵਿਚ ਕੇਵਲ ਤਿੰਨ ਮਤੇ ਸ਼ਾਮਿਲ ਤੇ ਪਾਸ ਕੀਤੇ ਗਏ। ਮੈਂ ਬੇਨਤੀ ਕੀਤੀ ਕਿ ਮੱਕੜ ਸਾਹਿਬ ਜੋ ਹੋ ਗਿਆ ਇਸ ਨੇ ਆਪਾਂ ਨੂੰ ਲੋਕਾਂ ਵਿਚ ਜਾਣ ਯੋਗ ਨਹੀਂ ਛੱਡਣਾ ਜੇ ਆਪਾਂ ਲੋਕਾਂ ਵਿਚ ਜਾਣਾ ਹੈ ਤਾਂ ਘੱਟੋ-ਘੱਟ ਇਹ ਜ਼ਰੂਰ ਕਰੀਏ ਕਿ ਜਿਹੜੇ ਸ਼ਹੀਦ ਹੋ ਗਏ ਨੇ ਦੋ ਸਿੰਘ, ਉਨ੍ਹਾਂ ਦੇ ਘਰਾਂ ਵਿਚ ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਪ੍ਰਧਾਨ ੧੦-੧੦ ਲੱਖਰੁਪਏ ਲੈ ਕੇ ਉਸੇ ਦਿਨ ਜਾਵੇ। ਜਿਹੜੇ ਜਖਮੀ ਹਨ, ਉਨ੍ਹਾਂ ਦਾ ਇਲਾਜ ਸ਼੍ਰੋਮਣੀ ਗੁ:ਪ੍ਰ:ਕਮੇਟੀ ਕਰਵਾਏ। ਜਿਸ ਪੁਲਿਸ ਨੇ ਗੋਲੀਆ ਚਲਾ ਕੇ ਨਿਹੱਥੇ ਸਿਖਾਂ ਨੂੰ ਜਾਪ ਕਰਦਿਆਂ ਸ਼ਹੀਦ ਕਰ ਦਿੱਤਾ ਹੈ ਉਨ੍ਹਾਂ ਦੇ ਖਿਲਾਫ ਕਾਰਵਾਈ ਦੀ ਮੰਗ ਕੀਤੀ ਜਾਵੇ। ਇਹ ਤਿੰਨੋ ਮਤੇ ਸਰਬਸੰਮਤੀ ਨਾਲ ਪਾਸ ਹੋਏ ਹਨ। ਪਰੰਤੂ ੬ ਸਾਲ ਬੀਤ ਜਾਣ ਤੋਂ ਬਾਅਦ ਵੀ ਇਕ ਨਵਾਂ ਪੈਸਾ ਵੀ ਉਨ੍ਹਾਂ ਸ਼ਹੀਦਾਂ ਘਰ ਨਹੀਂ ਗਿਆ। ਇਹ ਕੈਸੀ ਤਰਾਸਦੀ ਹੈ। ਅਸੀ ਗੁਰੂ ਗ੍ਰੰਥ ਸਾਹਿਬ ਦੀ ਖਾਤਰ ਮਰਨ ਵਾਲਿਆਂ ਨੂੰ ਸ਼ਹੀਦ ਹੋਣ ਵਾਲਿਆਂ ਨੂੰ ਪੰਜੀ ਨਹੀਂ ਦੇ ਸਕੇ। ਸਹਾਇਤਾ ਵਜੋਂ ਫੇਰ ਅਸੀ ਬਾਕੀ ਗਰਾਟਾਂ ਵੰਡਦੇ ਹਾਂ ਉਨ੍ਹਾ ਦਾ ਕੋਈ ਲਾਭ ਨਹੀਂ ਰਹਿ ਜਾਦਾ ਹੈ। ਇਸ ਸੰਸਥਾ ਦਾ ਵਕਾਰ ਤਾਂ ਹੀ ਬੱਚ ਸਕਦਾ ਹੈ ਜੇ ਇਸਦੇ ਇਤਿਹਾਸ ਦੇ ਹਾਣ ਦੇ ਕੁੱਝ ਕਾਰਜ ਕੀਤੇ ਜਾਣ। ਸੋ ਮੇਰੀ ਬੇਨਤੀ ਹੈ ਕਿ ਇਕ ਬਰਗਾੜੀ ਦੇ ਦੁਖਾਂਤ ਦਾ ਜ਼ਰੂਰੀ ਨਿੰਦਾ ਪ੍ਰਸਤਾਵ ਪਾਉਣਾ ਚਾਹੀਦਾ ਹੈ।ਦੂਸਰੀ ਬੇਨਤੀ ਜਿਹੜਾ ਫੈਸਲਾ ਮਿਤੀ ੧੮-੧੦-੨੦੧੫ ਨੂੰ ਸਰਬਸੰਮਤੀ ਨਾਲ ਅੰਤ੍ਰਿੰਗ ਕਮੇਟੀ ਨੇ ਪਾਸ ਕੀਤਾ ਹੈ, ਲਾਗੂ ਕਰਕੇ ਪੰਥਕ ਹਿੱਤ ਤੋਂ ਸੁਰਖੁਰੂ ਜ਼ਰੂਰੀ ਹੋਣਾ

ਚਾਹੀਦਾ ਹੈ ਨਹੀਂ ਤਾਂ ਲੋਕ ਹਮੇਸ਼ਾ ਸ਼ੱਕ ਦੀ ਨਿਗਾ ਨਾਲ ਦੇਖਣਗੇ, ਜਿਹੜੇ ਨਿੰਦਾ ਪ੍ਰਸਤਾਵ ਨਹੀਂ ਪਾਉਂਦੇ, ਪਤਾ ਨਹੀਂ ਕੀ ਕਾਰਨ ਹੈ। ਮੈਂ ਜਥੇਦਾਰ ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਆਪ ਕਿਸੇ ਜਗ੍ਹਾ ਤੇ ਭੂਚਾਲ ਆ ਜਾਵੇ, ਹੜ ਆ ਜਾਵੇ, ਮਾੜਾ ਮੋਟਾ ਝਗੜਾ ਹੋ ਜਾਵੇ, ਟੀਮਾਂ ਬਣਾ ਕੇ ਭੇਜਦੇ ਹੋ। ਇਸ ਸਮੇਂ ਦਾ ਬਹੁਤ ਵੱਡਾ ਦੁਖਾਂਤ ਹੈ ਬਰਗਾੜੀ ਵਿੱਚ ਚਿੱਟੇ ਦਿਨ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋਈ। ਨਾ ਕਦੀ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਕੋਈ ਕਮੇਟੀ ਮੁਆਇੰਨਾ ਕਰਨ ਲਈ ਬਣੀ ਨਾ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ, ਨਾ ਸ਼ਹੀਦਾਂ ਦੇ ਭੋਗ ਤੇ ਕੋਈ ਨੁਮਾਇੰਦਾ ਗਿਆ, ਨਾ ਹੀ ਜਖਮੀਆਂ ਨਾਲ ਕੋਈ ਦਰਦ ਵੰਡਾਉਣ ਗਿਆ। ਸੋ ਬੇਨਤੀ ਹੈ ਕਿ ਇਹ ਮਤੇ ਜ਼ਰੂਰ ਸ਼ਾਮਲ ਕਰ ਲਏ ਜਾਣ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

**ਸ੍ਰ. ਸੁਖਦੇਵ ਸਿੰਘ ਜੀ ਭੌਰ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਬਰਗਾੜੀ ਕਾਂਡ ਸਬੰਧੀ ਉਠਾਏ ਗਏ ਨੁਕਤੇ ਬਾਰੇ ਬੀਬੀ ਗੁਰਿੰਦਰ ਕੌਰ ਜੀ ਭੋਲੂਵਾਲਾ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਹਾਊਸ ਨੂੰ ਦੱਸਿਆ ਗਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੇ ਰੋਸ ਵਜੋਂ ਦਿੱਤੇ ਗਏ ਧਰਨੇ ਦੌਰਾਨ ਪੁਲਿਸ ਦੀ ਗੋਲੀ ਨਾਲ ਸ਼ਹੀਦ ਹੋਏ ਸਿੰਘਾਂ ਦੇ ਪਰਿਵਾਰਾਂ ਨੂੰ ਉਨ੍ਹਾਂ ਦੀ ਹਾਜ਼ਰੀ ਵਿੱਚ ਦਸ-ਦਸ ਲੱਖ ਰੁਪਏ ਸਹਾਇਤਾ ਦਿੱਤੀ ਜਾ ਚੁੱਕੀ ਹੈ।**

ਸ. ਸੁਖਦੇਵ ਸਿੰਘ ਜੀ ਭੌਰ ਮੈਂਬਰ ਸ਼੍ਰੋਮਣੀ ਗੁ:ਪ੍ਰ: ਕਮੇਟੀ ਵੱਲੋਂ ਦਿੱਤੇ ਸੁਝਾਅ ਦੇ ਸਬੰਧ ਵਿਚ ਬੀਬੀ ਜਗੀਰ ਕੌਰ ਜੀ ਪ੍ਰਧਾਨ ਸ਼੍ਰੋਮਣੀ ਕਮੇਟੀ ਵੱਲੋਂ ਹੇਠ ਲਿਖੇ ਅਨੁਸਾਰ ਮਤਾ ਹਾਉਸ ਵਿਚ ਪੇਸ਼ ਕੀਤਾ ਗਿਆ-

**੩੬੩**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਪਿਛਲੇ ਸਮੇਂ ਦੌਰਾਨ ਪਿੰਡ ਬਰਗਾੜੀ, ਜਿਲ੍ਹਾ ਫਰੀਦਕੋਟ ਵਿਖੇ ਸ਼ਰਾਰਤੀ ਅਨਸਰਾਂ ਵੱਲੋਂ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੀ ਬੇਅਦਬੀ ਕਰਨ ਦੀ ਪੁਰਜ਼ੋਰ ਸ਼ਬਦਾਂ ਵਿੱਚ ਨਿੰਦਾ ਕਰਦਾ ਹੈ।ਬੇਅਦਬੀ ਦੇ ਰੋਸ ਵੱਜੋਂ ਬਹਿਬਲ ਕਲਾਂ, ਕੋਟਕਪੂਰਾ ਅਤੇ ਹੋਰ ਸਥਾਨਾਂ ਵਿਖੇ ਸ਼ਾਂਤਮਈ ਧਰਨਾ ਦੇ ਰਹੀਆਂ ਸੰਗਤਾਂ ਉੱਪਰ ਪੁਲਿਸ ਵੱਲੋਂ ਲਾਠੀ ਚਾਰਜ ਕਰਨ ਅਤੇ ਗੋਲੀਆਂ ਚਲਾ ਕੇ ਦੋ ਸਿੰਘਾਂ ਨੂੰ ਸ਼ਹੀਦ ਕਰਨ ਅਤੇ ਸੰਗਤ ਉੱਪਰ ਤਸ਼ੱਸਦ ਕਰਕੇ ਬਹੁਤ ਸਾਰੇ ਵਿਅਕਤੀਆਂ ਨੂੰ ਜਖਮੀ ਕਰਨ ਦੀ ਵੀ ਨਿੰਦਾ ਕਰਦਾ ਹੈ। ਇਹ ਇਜਲਾਸ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨ ਵਾਲੇ ਅਨਸਰਾਂ ਅਤੇ ਸ਼ਾਂਤਮਈ ਸੰਗਤ ਉੱਪਰ ਅਤਿਆਚਾਰ ਕਰਨ ਵਾਲੇ ਪੁਲਿਸ ਅਧਿਕਾਰੀਆਂ ਨੂੰ ਸਖ਼ਤ ਸਜਾਵਾਂ ਦੇਣ ਦੀ ਮੰਗ ਕਰਦਾ ਹੈ।

**੨) ਸ੍ਰ. ਬਲਵਿੰਦਰ ਸਿੰਘ ਜੀ ਬੈਂਸ:-**

ਬਹੁਤ ਸਤਿਕਾਰਯੋਗ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੋਦ ਵਿੱਚ ਬਿਰਾਜਮਾਨ ਜਥੇਦਾਰ ਸਾਹਿਬ, ਪ੍ਰਧਾਨ ਸਾਹਿਬ, ਮੈਂਬਰ ਸਾਹਿਬਾਨ, ਮੈਰੀਆਂ ਭੈਣਾਂ ਤੇ ਵੀਰੋ ਆਉ ਫਤਹਿ ਦੀ ਸਾਂਝ ਪਾਈਏ, ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ॥ ਅੱਜ ਬਜਟ ਪਾਸ ਹੋਇਆ, ਬਜਟ ਤੋਂ ਬਾਅਦ ਪ੍ਰਧਾਨ ਸਾਹਿਬ ਨੇ ਕੁੱਝ ਮਤੇ ਪੜ੍ਹੇ। ਪ੍ਰਧਾਨ ਸਾਹਿਬ ਵੈਸੇ ਚੰਗਾ ਹੁੰਦਾ ਜੇ ਇਹ ਮਤੇ ਬਜਟ ਤੋਂ ਪਹਿਲਾ ਪੜ੍ਹੇ ਜਾਂਦੇ। ਮੈਂ ਬੇਨਤੀ ਕਰਾਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਬਹੁਤ ਜੱਦੋ-ਜਹਿਦ ਤੋਂ ਬਾਅਦ ਸਾਡੇ ਪੁਰਖਿਆਂ ਨੇ ਆਪਣਾ, ਆਪਣਿਆਂ ਬੱਚਿਆਂ, ਆਪਣੇ ਪਰਿਵਾਰਾਂ ਦਾ ਖੂਨ ਡੋਲ ਕੇ ਹੋਂਦ ਵਿੱਚ ਲਿਆਂਦੀ। ਇਸ ਦੀ ਹੋਂਦ ਨੂੰ ਬਰਕਰਾਰ ਰੱਖਣਾ ਸਾਡਾ ਸਾਰਿਆਂ ਦਾ ਪਰਮ ਧਰਮ ਬਣਦਾ ਹੈ। ਪ੍ਰਧਾਨ ਸਾਹਿਬ ਬੇਨਤੀ ਕਰਾਂ ਕਿ ਇਸ ਸਾਲ ਆਪਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਸ਼ਤਾਬਦੀ ਮਨਾਉਣ ਜਾ ਰਹੇ ਹਾਂ। ਬੇਨਤੀ ਕਰਾਂ ਤੁਸੀ ਮਤਾ ਲਿਆਦਾਂ ਕਿ ਦੇਸ ਦੇ ਪ੍ਰਧਾਨ ਮੰਤਰੀ ਜੀ ਨੂੰ ਆਖੀਏ । ਮੈਂ ਵੀ ਹੋਰ ਸੁਝਾਓ ਦੇਣਾ ਚਾਹੁੰਦਾ ਕੇ ਜੇ ਸਮੁੱਚੇ ਦੇਸ ਵਿਚ ਯੋਗਾ ਦਿਵਸ ਮਨਾਇਆ ਜਾ ਸਕਦਾ ਹੈ, ਪ੍ਰਧਾਨ ਮੰਤਰੀ ਹੋਕਾ ਦੇ ਸਕਦੇ ਹਨ ਤਾਂ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਹਿੰਦੂਆਂ ਦੇ ਰਾਈਟਸ ਦੀ ਸ਼ੁਰੂਆਤ ਕੀਤੀ। ਉਨ੍ਹਾਂ ਨੇ ਸਭ ਤੋਂ ਪਹਿਲਾਂ ਆਪਣਾ ਸੀਸ਼ ਦੇ ਕੇ ਉਦੋਂ ਬਹੁ ਗਿਣਤੀ ਵਿੱਚ ਹਿੰਦੂ ਭਰਾਵਾਂ ਦੇ ਪਰਿਵਾਰਾਂ ਦੀ ਰਾਖੀ ਕੀਤੀ। ਮੈਂ ਇੱਕ ਸੁਝਾਅ ਦੇਣਾ ਚਾਹੁੰਦਾ ਹਾਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਸਿੱਖਾਂ ਦੀ ਮਿੰਨੀ ਪਾਰਲੀਮੈਂਟ ਹੈ। "ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ", ਤੁਹਾਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਤਾਬਦੀ ਨੂੰ ਸਮਰਪਿਤ ਇੱਕ ਸਕਾਲਰਸ਼ਿਪ ਦੀ ਸ਼ੁਰੂਆਤ ਕਰਨੀ ਬਣਦੀ ਹੈ ਪਰ ਉਹ ਸਕਾਲਰਸ਼ਿਪ ਬਿਨਾਂ ਜਾਤ-ਪਾਤ ਤੋਂ ਦਿੱਤੀ ਜਾਵੇ, ਕਿਉਂਕਿ ਸਿੱਖ ਦੀ ਕੋਈ ਜਾਤ ਨਹੀਂ। ਉਸ ਸਕਾਲਰਸ਼ਿਪ ਵਿਚ ਕੋਈ ਪੰਡਤ ਬੱਚਾ, ਕਿਸੇ ਵੀ ਬਰਾਦਰੀ ਦਾ ਮੈਂ ਬਰਾਦਰੀ ਦਾ ਨਾਮ ਨਾ ਲਵਾਂ, ਕਿਸੇ ਵੀ ਜਾਤ ਬਰਾਦਰੀ ਦਾ ਬੱਚਾ ਜਿਹੜਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਸਿਜਦਾ ਕਰਨਾ ਚਾਹੁੰਦਾ ਹੋਵੇ, ਉਸ ਦੀ ਪੜਾਈ ਲਈ ਉਸ ਨੂੰ ਸਕਾਲਰਸ਼ਿਪ ਦੇਣ ਦੀ ਆਪਾਂ ਸ਼ੁਰੂਆਤ ਕਰੀਏ ਤਾਂ ਹੀ ਆਪਾਂ ਸਰਕਾਰ ਤੋਂ ਮੰਗ ਕਰ ਸਕਦੇ ਹਾਂ ਅਤੇ ਅਗਲੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਜ ਨਿੰਦਾ ਮਤਾ ਲੈ ਕੇ

ਆਏ ਹਾਂ। ਅਸੀਂ ਸਾਰੇ ਉਸ ਨਿੰਦਾ ਪ੍ਰਸਤਾਵ ਦੀ ਹਿਮਾਇਤ ਕਰਦੇ ਹਾਂ, ਪਰ ਨਾਲ ਪ੍ਰਧਾਨ ਸਾਹਿਬ ਇੱਕ ਸੁਝਾਅ ਵੀ ਦੇਣਾ ਚਾਹੁੰਦਾ, ਜਿਥੇ ਆਪਾਂ ਸੈਂਟਰ ਦੀ ਸਰਕਾਰ ਨੂੰ ਆਖਦੇ ਹਾਂ ਤਾਂ ਪੰਜਾਬ ਦੀ ਸਰਕਾਰ ਨੂੰ ਵੀ ਆਖਣਾ ਬਣਦਾ ਹੈ ਕਿ ਬਹੁਤ ਪੁਲਿਸ ਅਫਸਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਨਿਰਾਦਰੀ ਕਾਂਡ ਵਿੱਚ ਦੋਸ਼ੀ ਠਹਿਰਾਏ ਜਾ ਚੁੱਕੇ ਹਨ। ਆਪ ਜੀ ਨੂੰ ਬੇਨਤੀ ਕਰਾਂ ਕਿ ਆਪਾ ਵੀ ਆਪਣੇ ਦੇਸ ਦੀ ਸਰਕਾਰ ਨੂੰ ਘੱਟੋ-ਘੱਟ ਉਹਨਾਂ ਨੂੰ ਫੜਨ ਲਈ ਕਹੀਏ। ਉਹ ਇਨਕੁਆਰੀ ਮੈਂਬਰਾਂ ਨੇ ਨਹੀਂ ਕੀਤੀ ਨਾਂ ਹੀ ਮੈਂ ਕੀਤੀ ਨਾ ਤੁਸੀਂ ਕੀਤੀ ਨਾ ਕਿਸੇ ਵਿਰੋਧੀ ਧਿਰ ਨੇ ਕੀਤੀ।ਪੁਲਿਸ ਦੀ ਇਨਕੁਆਰੀ ਪੁਲੀਸ ਨੇ ਕੀਤੀ ਤੇ ਉਹਨਾਂ ਦੀਆਂ ਜਮਾਨਤਾਂ ਅਦਲਾਤਾ ਵਿਚੋਂ ਰੱਦ ਹੋ ਗਈਆਂ, ਉਨ੍ਹਾਂ ਨੂੰ ਫੜਨ ਵਿਚ ਦੇਰੀ ਕਿਉਂ। ਜਦੋਂ ਉਹ ਫੜੇ ਗਏ ਤਾਂ ਅਸਲੀ ਦੋਸ਼ੀ ਵੀ ਸਾਹਮਣੇ ਲਿਆਦੇਂ ਜਾ ਸਕਦੇ ਹਨ।ਆਪ ਜੀ ਨੂੰ ਮੇਰਾ ਸੁਝਾਅ ਹੈ ਕਿ ਅੱਜ ਦਾ ਇਹ ਹਾਊਸ ਇਹ ਮਤਾ ਵੀ ਜ਼ਰੂਰ ਪਾਵੇ ਕਿ ਜਿਹੜੇ ਦੋਸ਼ੀ ਨਾਮਜ਼ਦ ਹੋ ਚੁੱਕੇ ਹਨ, ਉਨ੍ਹਾਂ ਨੂੰ ਫਾਸਟ ਟਰੈਕ ਤੇ ਲਾ ਕੇ ਬਹੁਤ ਤੇਜੀ ਨਾਲ ਇਨ੍ਹਾਂ ਦੋਸ਼ੀਆਂ ਨੂੰ ਸਜਾਵਾਂ ਦਿੱਤੀਆਂ ਜਾਣ ਤਾਂ ਕੇ ਆਉਣ ਵਾਲੇ ਸਮੇਂ ਵਿੱਚ ਕੋਈ ਹੋਰ ਇਸ ਧਰਤੀ ਤੇ ਰਹਿ ਰਿਹਾ ਬਸ਼ਿੰਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨ ਦਾ ਹੌਸਲਾ ਨਾ ਕਰ ਸਕੇ। ਇੰਨੀਆਂ ਬੇਨਤੀਆਂ ਕਰਦਾ ਹੋਇਆ ਆਪ ਜੀ ਦਾ ਧੰਨਵਾਦ ਕਰਦਾ ਹਾਂ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

**੩) ਸ੍ਰ. ਗੁਰਪ੍ਰੀਤ ਸਿੰਘ ਜੀ:-**

ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਸੱਚੇਪਾਤਸ਼ਾਹ ਜੀ ਦੀ ਪਾਵਨ ਹਜ਼ੂਰੀ ਵਿਚ ਸੁਭਾਏਮਾਨ ਗੁਰੂ ਪਿਆਰਿਓ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ। ਮੇਰੇ ਤੋਂ ਪਹਿਲਾਂ ਭੌਰ ਸਾਹਿਬ ਨੇ, ਬੈਂਸ ਸਾਹਿਬ ਨੇ ਬਜਟ ਦੇ ਸਬੰਧ ਵਿੱਚ ਅਤੇ ਜਿਹੜੇ ਪੰਥਕ ਇਸ਼ੂ ਵੀ ਨੇ, ਉਨ੍ਹਾਂ ਦੇ ਸਬੰਧ ਵਿੱਚ ਵੀਚਾਰ ਤੁਹਾਡੇ ਸਨਮੁੱਖ ਰੱਖੇ। ਧਾਮੀ ਸਾਹਿਬ ਮੇਰੇ ਤੇ ਸ਼ੱਕ ਨਾ ਕਰੋ, ਮੇਰਾ ਸੁਭਾਅ ਮੇਰਾ ਕਿਰਦਾਰ ਐਸਾ ਨਹੀਂ।ਜਿੰਨਾ ਵੀ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਵਿੱਚ ਗੱਲ ਸੁਧਾਰਾਂ ਦੀ ਚੱਲੀ ਆ ਮੈਂ ਸੁਝਾਅ ਦੇ ਸਕਦਾ ਹਾਂ, ਮੰਨਣਾ, ਲਾਗੂ ਨਾ ਕਰਨਾ ਤੁਹਾਡੀ ਸਮਰੱਥਾ, ਤੁਹਾਡੀ ਤਾਕਤ ਹੈ। ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਮੁੱਖ ਮੰਤਵ ਹੈ ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਕਰਨਾ। ਕੋਈ ਵੀ ਗੱਲ ਉਦੋਂ ਤੱਕ ਲਾਗੂ ਨਹੀਂ ਹੋ ਸਕਦੀ ਜਦੋ ਤੱਕ ਉਸ ਦਾ ਆਪਣਾ ਘਰ ਠੀਕ ਨਾ ਹੋਵੇ। ਬੀਬੀ ਜੀ ਤੁਸੀ ਇਨਕੁਆਰੀ ਕਰਵਾ ਲਵੋਂ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਕੁੱਝ ਮੈਂਬਰ ਔਰ ਬਹੁਤ ਸਾਰੇ ਮੁਲਾਜਮ ਦਾੜੀਆਂ ਰੰਗਦੇ ਹਨ, ਇਹ ਮੈਨੂੰ ਲੱਗਦਾ ਹੈ। ਦੁਨੀਆਂ ਤੇ ਰਹਿਣਾ ਕਿਸੇ ਨੇ ਨਹੀਂ। ਕੁੱਝ ਮੈਂਬਰਾਂ ਦੀਆਂ ਸਰਧਾਜ਼ਲੀਆਂ ਪੜ੍ਹੀਆਂ ਗਈਆ ਤੇ ਸਮਾਂ ਆਵੇਗਾ ਜਦੋਂ ਆਪਣੀਆਂ ਵੀ ਪੜੀਆਂ ਜਾਣਗੀਆ। ਸਭ ਨੇ ਦੁਨੀਆਂ ਤੋਂ ਤੁਰ ਜਾਣਾ ਹੈ, ਜਿੰਨੀ ਆਪਣੀ ਡਿਊਟੀ ਹੈ। ਸ੍ਰੀ ਫਤਹਿਗੜ੍ਹ ਸਾਹਿਬ ਤੋਂ ਤੁਹਾਡੇ ਨਾਲ ਹੀ ਮੈਂਬਰ ਚੁਣਿਆ ਗਿਆ ਹਾਂ। ਬਡੂੰਗਰ ਸਾਹਿਬ ਬੈਠੇ ਨੇ, ਮੈਂ ਸੁਧਾਰਾਂ ਦੀ ਗੱਲ ਤੁਹਾਡੇ ਸਾਹਮਣੇ ਰੱਖਣ ਲੱਗਾ ਹਾਂ। ਮੱਕੜ ਸਾਹਿਬ, ਲੌਂਗੋਂਵਾਲ ਸਾਹਿਬ, ਬਡੂੰਗਰ ਸਾਹਿਬ ਤੇ ਹੁਣ ਤੁਸੀਂ ਕੋਈ ਇੱਕ ਜਾਣਾ ਸਾਬਤ ਕਰ ਦੇਵੋਂ ਕਿ ਮੈਂ ਜਿਨੀ ਦੇਰ ਤੁਹਾਡੇ ਨਾਲ ਵੀ ਚੱਲਿਆਂ, ਇਹ ਸਿਫਾਰਸ਼ ਕੀਤੀ ਹੋਵੇ ਕਿ ਇਸ ਕਰਮਚਾਰੀ ਨੂੰ ਮੈਨੇਜਰ ਲਗਾ ਦੇਵੋਂ ਤੇ ਆਹ ਮੈਨੇਜਰ ਹਟਾ ਦੇਵੋ। ਹੁਣ ਤੁਸੀਂ ਮੈਨੇਜਰ ਹਟਾ ਕੇ ਦੇਖੋ, ਕਿਵੇਂ ਕਾਵਾਂ ਰੌਲੀ ਪੈਂਦੀ ਹੈ।ਕੀ ਹਾਲਾਤ ਬਣ ਗਏ ਨੇ। ਕੋਈ ਫਤਹਿਗੜ੍ਹ ਸਾਹਿਬ ਰਿਹਾ ਹੋਇਆ ਮੈਨੇਜਰ ਕਹਿ ਦੇਵੇ ਕਿ ਮੈਥੋਂ ਕਿਸੇ ਦੀ ਸਿਫਾਰਸ਼ ਆਈ ਹੋਵੇ। ਅਸਲ ਵਿੱਚ ਸਿਸਟਮ ਵਿਗੜਿਆ ਹੈ, ਮੈਂ ਪਿਛਲੇ ਦਿਨਾਂ ਦੀ ਘਟਨਾ ਦੱਸਣ ਲੱਗਿਆਂ ਹਾਂ ਕਿ ਕੁਝ ਬੱਚੇ ਮੇਰੇ ਕੋਲ ਆਏ, ਤੇ ਕਿਹਾ ਕਿ ਜਿਹੜਾ ਪਾਰਕਿੰਗ ਵਿੱਚ ਬੰਦਾ ਖੜਾ, ਉਸ ਨੇ ਸਾਡੇ ਨਾਲ ਬਦਤਮੀਜੀ ਕੀਤੀ। ਅਸੀਂ ਲਾਈਵ ਹੋਵਾਂਗੇ, ਧਰਨਾ ਲਾਵਾਂਗੇ। ਮੈਂ ਕਿਹਾ ਨਹੀਂ ਕਾਕਾ ਐਸਾ ਨਹੀਂ ਕਰਨਾ, ਅਸੀਂ ਚੱਲਦੇ ਹਾਂ ਗੱਲ ਕਰਦੇ ਹਾਂ। ਉਸ ਆਦਮੀ ਨੂੰ ਅਸੀਂ ਬੁਲਾ ਲਿਆ, ਮੈਨੇਜਰ ਦੇ ਦਫਤਰ ਵਿਖੇ ਬੈਠੇ, ਉਸ ਦੀ ਬਾਡੀ ਲੈਂਗੁਏਜ ਤੇ ਜੁਬਾਨ ਇੰਨੀ ਹੰਕਾਰੀ ਕਿ ਮੈਨੇਜਰ ਤਾਂ ਹੱਥ ਬੰਨਣ ਮਾਫੀ ਮੰਗਣ ਪਰ ਉਸ ਬੰਦੇ ਨੇ ਬਿਲਕੁਲ ਉਹਨਾਂ ਤੋਂ ਮਾਫੀ ਨਹੀਂ ਮੰਗੀ। ਅਖੀਰ ਵਿੱਚ ਮੈਂ ਉਹਨਾਂ ਨੂੰ ਕਿਹਾ ਕਿ ਆਪਾ ਹੀ ਮੁਆਫੀ ਮੰਗ ਲੈਂਦੇ ਹਾਂ। ਆਪਾਂ ਇਸ ਨਾਲ ਬਹਿਸਣਾ ਨਹੀਂ। ਉਸ ਨੇ ਮੈਨੂੰ ਬਾਹਰ ਨਿਕਲ ਕੇ ਜੁਆਬ ਦਿੱਤਾ ਕਿ ਮੈਂ ਤਾਂ ਰੀਜਾਈਨ ਕਰ ਦੇਣਾ, ਮੇਰੇ ਕੋਲ ੩੫ ਕਿੱਲੇ ਜ਼ਮੀਨ ਹੈ।ਜਦੋਂ ਮੈਂ ਪਤਾ ਕਰਿਆ ਤਾਂ ਪਤਾ ਲੱਗਾ ਕਿ ਇਹ ਪੈਸੇ ਦੇ ਕੇ ਭਰਤੀ ਹੋਇਆ ਹੈ। ੩੫ ਕਿਲੇ ਵਾਲੇ ਨੂੰ ਨੌਕਰੀ ਦੇ ਕੇ ਘੱਟੋ-ਘੱਟ ੭ ਬੰਦਿਆਂ ਦਾ ਹੱਕ ਮਾਰਿਆ ਗਿਆ। ਇਹੋ ਤਾਂ ਸਾਡਾ ਦੁਖਾਂਤ ਬਣ ਚੁੱਕਾ ਹੈ। ਇਸ ਲਈ ਗੁਰਮਤਿ ਦੇ ਤੌਰ ਤੇ ਦੂਸਰੀ ਬੇਨਤੀ ਹੈ ਕਿ ਵਿਸ਼ਵ ਯੂਨੀਵਰਸਿਟੀ ਤੁਸੀ ਬਣਾਈ, ਗੁ: ਸ੍ਰੀ ਫਤਹਿਗੜ੍ਹ ਸਾਹਿਬ ਦੀ ਜ਼ਮੀਨ ਲੱਗੀ, ਗੁ: ਸ੍ਰੀ ਫਤਹਿਗੜ੍ਹ ਸਾਹਿਬ ਦਾ ਸਰਮਾਇਆ ਲੱਗਾ। ਅੱਜੇ ਤੱਕ ਸਾਨੂੰ ਨਹੀਂ ਲੱਗਿਆਂ ਕਿ ਉਸ ਯੂਨੀਵਰਸਿਟੀ ਨੇ ਗੁਰੂ ਘਰ ਨੂੰ ਕੁੱਝ ਦਿੱਤਾ ਹੋਵੇ ਤੇ ਖਾਈ ਜਾ ਰਹੀ ਹੈ।ਗੁਰੂ ਘਰ ਵਿੱਚ ਅਜਿਹੇ ਅਦਾਰੇ ਅਸੀ ਖੋਲ ਰਹੇ ਹਾਂ, ੫੩ ਸਕੂਲ, ੩੭ ਕਾਲਜ/ਯੂਨਵਰਸਿਟੀ ਸਾਰੇ ਦੇ ਸਾਰੇ ਘਾਟੇ ਵਿੱਚ ਹਨ। ਜਿਹੜਾ ਬੰਦਾ ਪੰਜਾਬ ਵਿੱਚ ਸਕੂਲ ਚਲਾ ਰਿਹਾ ਹੈ ਚਾਹੇ ਉਹ ਥੋੜਾ ਮੁਨਾਫਾ ਖੱਟਦਾ ਹੋਵੇ, ਕੁੱਝ ਤਾਂ ਖੱਟ ਰਹੇ ਹਨ।ਇਸ ਲਈ ਮੈਂ ਇੱਕ ਹੋਰ ਬੇਨਤੀ ਕਰਦਾ ਹਾਂ ਕਿ ਜਿੰਨੇ ਟਰੱਸਟ ਨੇ ਉਨ੍ਹਾਂ ਨੂੰ ਭੰਗ ਕਰਕੇ, ਉਨ੍ਹਾਂ ਤੇ ਆਪਣੀ ਤਾਕਤ ਲਾਗੂ ਕਰੋ। ਤੁਸੀਂ/ਅਸੀਂ ਕਹਿੰਦੇ ਹਾਂ

ਕਿ ਟਰੱਸਟ ਸ਼੍ਰੋਮਣੀ ਗੁ:ਪ੍ਰ:ਕਮੇਟੀ ਅਧੀਨ ਲਿਆਵੋ, ਟਰੱਸਟੀ ਦੀ ਪਾਵਰ ਚੱਲਣ ਨਹੀਂ ਦਿੱਤੀ ਜਾਂਦੀ। ਆਪਾ ਇਸ ਗੱਲ ਵਿੱਚ ਨਾ ਜਾਈਏ ਪਤਾ ਤੁਹਾਨੂੰ ਵੀ ਹੈ ਤੇ ਸਾਨੂੰ ਵੀ। ਅਸੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਬੈਠੇ ਹਾਂ ਇਸ ਕਰਕੇ ਅਸੀ ਇਹ ਜਿਹੜਾ ਦੁਖਾਂਤ ਦੇਖ ਰਹੇ ਹਾਂ ਸ਼੍ਰੋਮਣੀ ਕਮੇਟੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ੪੦੦ ਸਾਲਾ ਸ਼ਤਾਬਦੀ ਸਮਾਰੋਹ ਮਨਾਉਣ ਜਾ ਰਹੇ ਹਾਂ, ਮੇਰੀ ਬੇਨਤੀ ਹੈ ਕਿ ਸ਼੍ਰੋਮਣੀ ਗੁ:ਪ੍ਰ:ਕਮੇਟੀ ਵਿਖੇ ਗੁਰਮਤਿ ਦੀ ਪ੍ਰਪੱਕਤਾ, ਸਿਖ-ਰਹਿਤ ਮਰਿਯਾਦਾ ਨੂੰ ਲਾਗੂ ਕਰਵਾ ਲਵੋਂ ਗੁਰੂ ਸਾਹਿਬ ਦੀ ਸਾਡੇ ਤੇ ਚੜਦੀ ਕਲਾ ਹੋ ਜਾਉਗੀ। ਬਾਕੀ ਦੀਆਂ ਗੱਲਾਂ ਦੂਰ ਦੀਆਂ ਹਨ।

ਅਖੀਰ ਤੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਦੇਖੋਂ ਪਿੱਛਲੇ ਦਿਨੀ ਦੋ ਨਿਹੰਗਾਂ ਦਾ ਇਨਕਾਊਂਟਰ ਹੋਇਆ ਹੈ। ਅਸੀਂ ਨਹੀਂ ਕਹਿੰਦੇ ਕਿ ਉਹ ਠੀਕ ਹੋਣਗੇ।ਕੁੱਝ ਗਲਤ ਕਰਕੇ ਆਏ ਹੋਣਗੇ। ਆਪਾਂ ਇੰਨੀਆਂ ਖਬਰਾਂ ਪੜ੍ਹਦੇ ਹਾਂ ਕਿ ਕੁੱਤਿਆਂ ਨੇ ਬੱਚਾ ਨੋਚ ਕੇ ਮਾਰ ਦਿੱਤਾ, ਕਦੇ ਉਥੇ ਸਰਕਾਰ ਨੇ ਇਹ ਫੈਸਲਾ ਕੀਤਾ ਕਿ ਸਾਰੇ ਕੁੱਤੇ ਮਾਰ ਦੇਵੋਂ। ਜੇ ਉਹਨਾਂ ਨਿਹੰਗ ਸਿੰਘਾਂ ਦਾ ਕੋਈ ਦੋਸ਼ ਸੀ ਤਾਂ ਉਨ੍ਹਾਂ ਨੂੰ ਫੜਨ ਲਈ ਉਨ੍ਹਾਂ ਦੇ ਪੈਰਾਂ ਵਿੱਚ ਗੋਲੀਆਂ ਮਾਰੀਆਂ ਜਾ ਸਕਦੀਆਂ ਸੀ। ਉਨ੍ਹਾਂ ਦਾ ਇਨਕਾਊਂਟਰ ਕੀਤਾ ਗਿਆ। ਬਦਕਿਸਮਤੀ ਹੈ ਮੈਂ ਆਪਣੇ ਆਪ ਨੂੰ ਵੀ ਉਹਨਾਂ ਵਿੱਚ ਸ਼ਾਮਲ ਕਰਕੇ ਕਹਿੰਦਾ ਹਾਂ ਕਿ ਅਸੀ ਕੁਝ ਕਰ ਨਹੀਂ ਸਕੇ, ਜੇਕਰ ਆਪਣਾ ਇਸੇ ਤਰ੍ਹਾਂ ਸ਼ਿਕਾਰ ਹੋਣ ਲੱਗ ਪਿਆ, ਕਿਉਂਕਿ ਅਸੀ ਪਹਿਲਾ ਹੀ ਭੁਗਤ ਚੁੱਕੇ ਹਾਂ। ਮੇਰੇ ਪਿਤਾ ਜੀ ਨੇ ਹਿੱਕ ਵਿੱਚ ਗੋਲੀਆਂ ਖਾਧੀਆਂ। ਇਸ ਕਰਕੇ ਮੇਰੀਆਂ ਕੀਤੀਆਂ ਬੇਨਤੀਆਂ ਪ੍ਰਵਾਨ ਕਰਨੀਆਂ।

ਵਾਹਿਗਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

**੪) ਸ੍ਰ. ਮਿੱਠੂ ਸਿੰਘ ਜੀ ਕਾਹਨੇਕੇ:-**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਪਵਿੱਤਰ ਹਜ਼ੂਰੀ ਵਿੱਚ ਸਤਿਕਾਰਯੋਗ ਸਿੰਘ ਸਾਹਿਬਾਨ, ਪ੍ਰਧਾਨ ਸਾਹਿਬ, ਅਹੁੱਦੇਦਾਰ ਸਾਹਿਬਾਨ ਜੀ, ਮੈਂਬਰ ਸਾਹਿਬਾਨ ਜੀ ਵਾਹਿਗਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ। ਕਿਉਂਕਿ ਸਮਾਂ ਦਾਸ ਨੂੰ ਬਹੁਤ ਘੱਟ ਮਿਲ ਰਿਹਾ ਹੈ, ਮੈਂ ਚੰਦ ਮਿੰਟਾਂ ਵਿੱਚ ਆਪਣੀ ਗੱਲ ਕਹਿਣ ਜਾ ਰਿਹਾ ਹਾਂ। ਮੈਥੋਂ ਪਹਿਲਾ ਸਾਡੇ ਸਤਿਕਾਰਯੋਗ ਭੌਰ ਸਾਹਿਬ, ਬੈਂਸ ਸਾਹਿਬ, ਸ੍ਰ. ਗੁਰਪ੍ਰੀਤ ਸਿੰਘ ਜੀ ਰੰਧਾਵਾ ਨੇ ਕਾਫੀ ਵੀਚਾਰਾਂ ਕਰ ਲਈਆਂ ਹਨ।ਇਸ ਬਜਟ ਸਬੰਧੀ ਬੀਬੀ ਜੀ ਨੇ ਅੰਤ੍ਰਿੰਗ ਕਮੇਟੀ ਵਿੱਚ ਦਾਸ ਨੂੰ ਵਿਸ਼ਵਾਸ਼ ਦਿਵਾਇਆ ਸੀ। ਮੈਂ ਪੰਜ ਮਿੰਟ ਵਿਚ ਆਪਣੀ ਗੱਲ ਕਹਿਣ ਜਾ ਰਿਹਾ ਹਾਂ। ਤੁਸੀਂ ਇਜਲਾਸ ਸ਼ੁਰੂ ਹੋਣ ਤੋਂ ਪਹਿਲਾਂ ਕਿਹਾ ਸੀ ਕਿ ਜੇਕਰ ਬਜਟ ਸਬੰਧੀ ਤੁਹਾਨੂੰ ਇਤਰਾਜ ਹੋਵੇ ਤਾਂ ਅਸੀ ਇਜਲਾਸ ਵਿੱਚ ਉਹਨਾਂ ਸਭ ਮੱਦਾਂ ਦਾ ਜੁਆਬ ਦੇਵਾਂਗੇ, ਕਿਉਂਕਿ ਇਹ ਬਜਟ ਜਿਹੜਾ ੧੩ ਤਰੀਕ ਨੂੰ ਪ੍ਰਕਾਸ਼ਿਤ ਕਰਕੇ ੧੫,੧੬ ਤਰੀਕ ਤੱਕ ਸਾਡੇ ਪਾਸ ਭਿਜਵਾਇਆ ਗਿਆ। ਇਹ ਵੀ ੨੧ ਦਿਨ ਪਹਿਲਾਂ ਪਹੁੰਚਣਾ ਚਾਹੀਦਾ ਸੀ। ਪਰ ਨਹੀਂ ਪਹੁੰਚ ਸਕਿਆ। ਇਸ ਬਜਟ ਸਬੰਧੀ ਦਾਸ, ਸ੍ਰ. ਜਗਰਾਜ ਸਿੰਘ ਜੀ ਦੌਧਰ ਅਤੇ ਬੀਬੀ ਜਗਪਾਲ ਕੌਰ ਜੀ ਨੇ ਇੱਕ ਪੱਤਰ ਰਸੀਟ ਕਰਵਾਇਆ, ੧੧ ਪੇਜ ਨੇ, ਉਸ ਵਿਚ ਬਜਟ ਦੇ ਸਬੰਧ ਵਿਚ ਸਵਾਲ ਖੜੇ ਕੀਤੇ ਕਿ, ਕੀ ਬਜਟ ਵਿਚ ਜੋ ਖਾਮੀਆਂ ਨੇ ਜੋ ਘਾਟਾ ਹੈ, ਇਸ ਬਾਰੇ ਜ਼ਰੂਰ ਸਪੱਸ਼ਟ ਕੀਤਾ ਜਾਵੇ।ਉਸ ਵਿੱਚ ਜਿਹੜੀਆਂ ਉਣਤਾਈਆਂ ਦੇਖੀਆਂ ਗਈਆਂ ਹਨ, ਉਸ ਦਾ ਸੰਖੇਪ ਇਹ ਹੈ ਕਿ ਸੈਕਸ਼ਨ-੮੫ ਦੇ ਗੁ: ਸਾਹਿਬਾਨ ਦੀਆਂ ਗੋਲਕਾਂ ਕਿਉਂ ਘੱਟ ਰਹੀਆਂ ਹਨ, ਜਿਵੇਂ ਸ੍ਰੀ ਦਰਬਾਰ ਸਾਹਿਬ, ਤਰਨ ਤਾਰਨ ਸਾਹਿਬ ਦੀ ਜੋ ਗੋਲਕ ਹੈ ਸਾਲ ੨੦੧੭-੧੮, ਸਾਲ ੨੦੧੮-੧੯ ਅਤੇ ਸਾਲ ੨੦੧੯-੨੦ ਵਿੱਚ ਕਿਉਂ ਘੱਟ ਗਈ, ਤਿੰਨ ਕਰੋੜ ਦੇ ਨੇੜੇ-ਤੇੜੇ, ਜਦਕਿ ਉਥੇ ਜਿਹੜੀ ਵੱਟਕ ਕੜਾਹ ਪ੍ਰਸਾਦ ਜਾਂ ਜਿਣਸ ਦੀ ਵੱਟਕ ਹੈ, ਉਹ ਵੱਧੀ ਹੈ। ਹਰ ਸਾਲ ਉਥੇ ਗੋਲਕ ਤਿੰਨ ਕਰੋੜ ਕਿਉਂ ਘੱਟ ਗਈ।ਇਸੇ ਤਰ੍ਹਾਂ ਜੋ ਗਲਿਆਰਾ ਸਕੀਮ ੧੯੮੪ ਅਧੀਨ ਹਰ ਸਾਲ ਤਿੰਨ ਕਰੋੜ ਤੋਂ ਚਾਰ ਕਰੋੜ ਤੱਕ ਆਪਣੇ ਬਜਟ ਵਿੱਚ ਸ਼ੋਅ ਕੀਤਾ ਜਾਦਾ ਹੈ। ਪਰ ਹੁਣ ਪਿਛਲੇ ਤਿੰਨ ਸਾਲਾਂ ਤੋਂ ਉਹ ਜਿਹੜਾ ਵਿਆਜ ਸੀ, ਨਹੀਂ ਦਿਖਾਇਆ ਗਿਆ, ਵਿਆਜ, ਕਿਉਂ ਨਹੀਂ ਬਜਟ ਵਿੱਚ ਦਰਸਾਇਆ ਗਿਆ। ਕੀ ਇਹ ਕਰੋੜਾਂ ਰੁਪਏ ਦੀ ਕੋਈ ਕੋਠੀ, ਜਮੀਨ ਜਾਇਦਾਦ ਖ੍ਰੀਦ ਲਈ ਲਈ ਹੈ? ਸੂਦ ਕਿਥੇ ਗਿਆ? ਤੁਸੀ ਸਾਰੇ ਇਸ ਗੱਲ ਨੂੰ ਮਹਿਸੂਸ ਕਰਦੇ ਹੋਵੋਗੇ ਕਿ ਬਜਟ ਅੰਕੜਿਆ ਦੇ ਪੱਖੋਂ ਬਹੁਤ ਹੀ ਅਧੂਰਾ ਹੈ। ਮੇਰੇ ਤੋਂ ਪਹਿਲਾਂ ਭੌਰ ਸਾਹਿਬ ਨੇ ਬਿਲਕੁਲ ਸਪੱਸ਼ਟ ਕਿਹਾ ਹੈ। ਸ਼੍ਰੋਮਣੀ ਕਮੇਟੀ ਦੇ ਟਰੱਸਟਾਂ ਦੀ ਗੱਲ ਕੀਤੀ ਹੈ।ਇਹ ਟਰੱਸਟਾਂ ਦਾ ਹਿਸਾਬ-ਕਿਤਾਬ ਸ਼੍ਰੋਮਣੀ ਗੁ:ਪ੍ਰ:ਕਮੇਟੀ ਪਾਸ ਨਹੀਂ ਆਉਂਦਾ। ਇਹ ਟਰੱਸਟ ਇਕ ਪ੍ਰਾਈਵੇਟ ਕੰਪਨੀ ਵਾਂਗ ਕੰਮ ਕਰ ਰਹੇ ਹਨ। ਇੰਨ੍ਹਾਂ ਟਰੱਸਟ ਨੂੰ ਸ਼੍ਰੋਮਣੀ ਕਮੇਟੀ ੧੩-੧੪ ਕਰੋੜ ਰੁਪਏ ਦੇ ਰਹੀ ਹੈ ਜਾਂ ਫਿਰ ਇਹ ਫੰਡ ਬੰਦ ਕਰਕੇ ਸਕੂਲਾਂ/ਕਾਲਜਾਂ ਨੂੰ ਜਿਨ੍ਹਾਂ ਨੂੰ ਸਾਲ ਸਵਾ ਸਾਲ ਤੋਂ ਤਨਖਾਹਾਂ ਨਹੀਂ ਦਿੱਤੀਆਂ ਗਈਆਂ, ਉਹ ਫੰਡ ਸਕੂਲਾਂ/ਕਾਲਜਾਂ ਜਾਂ ਸਮੁੱਚੇ ਮੁਲਾਜਮਾਂ ਨੂੰ ਤਨਖਾਹ ਦੇਣ ਲਈ ਵਰਤਿਆ ਜਾਵੇ।ਟਰੱਸਟਾਂ ਨੂੰ ਬਿਲਕੁਲ ਫੰਡ ਨਾ ਦਿੱਤਾ ਜਾਵੇ। ਕਿਉਂਕਿ ਉਹ ਪ੍ਰਾਈਵੇਟ ਕੰਪਨੀ ਵਾਂਗ ਹਨ, ਉਨ੍ਹਾਂ ਦੇ ਪ੍ਰਬੰਧ ਵਿਚ ਸ਼੍ਰੋਮਣੀ ਕਮੇਟੀ ਦੀ ਦਖਲ ਅੰਦਾਜੀ ਨਾ ਦੇ ਬਰਬਾਰ ਹੈ।

ਅਗਲੀ ਗੱਲ ਸੈਕਸ਼ਨ -੮੫ ਦੇ ਗੁ: ਸਾਹਿਬਾਨ ਦੇ ਸਬੰਧ ਵਿਚ ਹੈ ਕਿ ੩੮.੫% ਤੋਂ ਵੱਧ ਫੰਡ ਜਿਹੜਾ ਸੈਕਸ਼ਨ-੮੫ ਗੁ: ਸਾਹਿਬਾਨ ਵਿਖੇ ਭਰਿਆ ਜਾ ਰਿਹਾ ਹੈ ਜਿਹੜਾ ਕਿ ਇਲ-ਲੀਗਲ ਹੈ। ਜੋ ਐਕਟ ਮੁਤਾਬਿਕ ਠੀਕ ਨਹੀਂ ਹੈ। ਸੋ ਕ੍ਰਿਪਾ ਕਰਕੇ ਇਹ ਜਿਹੜਾ ਫੰਡ ਹੈ ਗੈਰ ਕਾਨੂੰਨੀ ਅਸੀ ਚੁੱਕਦੇ ਹਾਂ।ਸਹਾਇਤਾ ਵਿਚ ਫੰਡਾਂ ਦੇ ਰੂਪ ਵਿੱਚ ਇਹ ਨਾ ਚੁੱਕਿਆ ਜਾਵੇ। ਜਿਸ ਗੁ: ਸਾਹਿਬਾਨ ਵਿਚ ਜਿੰਨਾਂ ਫੰਡ ਰੀਜਰਵ ਹੋਣਾ ਚਾਹੀਦਾ ਹੈ,ਉਹ ਰੀਜਰਵ ਰਹੇ। ਗੁ: ਸਾਹਿਬਾਨ ਨੂੰ ਕੰਮ ਚਲਾਉਣ ਵਾਸਤੇ ਪ੍ਰਬੰਧ ਚਲਾਉਣ ਵਾਸਤੇ ਜਿੰਨਾ ਫੰਡ ਐਕਟ ਵਿਚ ਲਿਖਿਆ ਗਿਆ ਹੈ, ਉਨ੍ਹਾਂ ਫੰਡ ਉਸ ਅਸਥਾਨ ਵਿਖੇ ਰਹਿਣਾ ਚਾਹੀਦਾ ਹੈ। ਸੋ ਦਾਸ ਨੇ ਇਸ ਕਿਸਮ ਦੀ ਗੱਲ ਇਸ ਬਜਟ ਵਿੱਚ ਨਹੀਂ ਕੀਤੀ ਹੈ ਤੇ ਜਿੰਨੀ ਗੱਲ ਸਕੂਲਾਂ ਬਾਰੇ ਕੀਤੀ ਹੈ, ਇਹ ਸਕੂਲ ਤੇ ਕਾਲਜ ਭਾਵੇ ਖੁਦ ਮੁਖਤਿਆਰੀ ਦੀ ਗੱਲ, ਸਾਡੇ ਮੁੱਖ ਸਕੱਤਰ ਸਾਹਿਬ ਵੱਲੋਂ ਕੀਤੀ ਹੈ। ਕਾਲਜ ਖੁਦਮੁਖਤਿਆਰ ਹਨ, ਪਰ ਆਤਮ ਨਿਰਭਰ ਕੋਈ ਸਕੂਲ/ਕਾਲਜ ਨਹੀਂ ਹੈ। ਸਕੂਲ/ਕਾਲਜ ਤਨਖਾਹ ਨਹੀਂ ਕੱਢ ਰਹੇ, ਚਾਲੀ ਤੋਂ ਪੰਜਾਹ ਕਰੋੜ ਰੁਪਏ ਅਸੀ ਜਿਹੜਾ ਇੰਨ੍ਹਾ ਨੂੰ ਫੰਡ ਦਿੰਦੇ ਹਾਂ, ਫਿਰ ਵੀ ਘਾਟੇ ਵਿਚ ਹਨ ਤੇ ਅਫਸੋਸ ਦੀ ਗੱਲ ਹੈ ਕਿ ਅੰਕੜੇ ਠੀਕ ਕਰਕੇ ਪੇਸ਼ ਕਰਿਆਂ ਕਰਨ, ੧੨ ਤਰੀਕ ਨੂੰ ਸਕੂਲਾਂ/ਕਾਲਜਾਂ ਦਾ ਜੋ ਘਾਟਾ ਦਿਖਾਇਆ, ਉਸ ਵਿਚ ੩੪ ਕਰੋੜ ਸੋਧ ਕਰਕੇ ਉਹ ਬਜਟ ਜੋ ਸਾਨੂੰ ੨੫ ਤਰੀਕ ਨੂੰ ਬਜਟ ਵਿਚ ਭੇਜਿਆ ਉਸਦੇ ਵਿਚ ਅੰਕੜਾ ੩੯ ਕਰੋੜ ੯੮ ਲੱਖ ਦਾ ਦਿਖਾਇਆ। ਪੰਜ ਕਰੋੜ ਦਾ ਇਥੇ ਫਰਕ ਹੈ ਅੰਕੜਿਆ ਵਿਚ।

ਇਸੇ ਤਰਾਂ ਜੋ ਆਮਦਨ ਬਜਟ ਵਿਚ ਦਿਖਾਈ, ਜਦੋਂ ਕੇ ਸੋਧ ਬਜਟ ਵਿੱਚ ੫ ਕਰੋੜ ਕਿਸ ਤਰ੍ਹਾਂ ਘੱਟ ਗਈ। ਇਹ ਅੰਕੜਿਆ ਵਿਚ ਜੋ ਦਰੁੱਸਤੀ ਕੀਤੀ ਜਾਂਦੀ, ਪਹਿਲਾਂ ਪੰਨਾ ਨੰਬਰ ੩ ਪੁਰ ਟਰੱਸਟ ਫੰਡ ਵਿਚ ਜਿਹੜਾ ੧੨ ਤਰੀਕ ਨੂੰ ਜੋ ਸਾਡੇ ਪਾਸ ਬਜਟ ਬਣ ਕੇ ਆਇਆ ਉਸਦੇ ਵਿਚ ਇਹ ਦਿਖਾਇਆ ਨਹੀਂ ਗਿਆ, ਪਰ ਜਿਹੜਾ ੨੫ ਤਰੀਕ ਨੂੰ ਸੋਧ ਕੀਤਾ ਗਿਆ ਉਸਦੇ ਵਿੱਚ ਟਰੱਸਟ ਫੰਡਾਂ ਵਿਚੋਂ ਗਰੈਚੂਇਟੀ ਫੰਡ ਵਿਚ ਗੁ: ਸਾਹਿਬ ਤੋਂ ਸਿੱਧਾ ਆਉਂਦਾ ੧੪ ਲੱਖ ਰੁਪਏ ਉਸ ਦੇ ਵਿਚ ਦਰਸਾ ਦਿੱਤਾ ਗਿਆ । ਐਤਕਾ ਕਈ ਆਈਟਮਾਂ ਛੱਡੀਆਂ ਜਾ ਰਹੀਆਂ ਨੇ ਇਹਨਾਂ ਨੂੰ ਗੰਭੀਰਤਾ ਨਾਲ ਕਿਉਂ ਨਹੀਂ ਲਿਆ ਜਾਂਦਾ । ਪਹਿਲਾ ਇਹ ਬਜਟ ਸਬ-ਕਮੇਟੀ ਤਿਆਰ ਕਰਦੀ ਹੈ, ਉਸ ਨੂੰ ਅੰਤ੍ਰਿੰਗ ਕਮੇਟੀ ਵਿਚ ਪਾਸ ਕਰਵਾ ਕੇ ਫਿਰ ਇਸਨੂੰ ਇਜਲਾਸ ਵਿਚ ਰੱਖਣਾ ਚਾਹੀਦਾ ਹੈ। ਦਾਸ ਦੀਆਂ ਇੰਨੀਆ ਹੀ ਬੇਨਤੀਆਂ ਹਨ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

**੫) ਸ੍ਰ. ਭਗਵੰਤ ਸਿੰਘ ਜੀ ਸਿਆਲਕਾ, ਜਨਰਲ ਸਕੱਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ੍ਰ. ਮਿੱਠੂ ਸਿੰਘ ਜੀ ਕਾਹਨੇਕੇ, ਅੰਤ੍ਰਿੰਗ ਮੈਂਬਰ ਵੱਲੋਂ ਬਜਟ ਸਬੰਧੀ ਪ੍ਰਗਟ ਕੀਤੇ ਵਿਚਾਰਾਂ ਦਾ ਜੁਆਬ ਦੇਂਦਿਆਂ ਸ੍ਰ. ਭਗਵੰਤ ਸਿੰਘ ਜੀ ਸਿਆਲਕਾ ਨੇ ਹਾਊਸ ਨੂੰ ਸੰਬੋਧਨ ਕਰਦਿਆਂ ਦਸਿਆ ਕਿ ਸੋਧੇ ਬਜਟ ਦੇ ਭਾਗ-੮, ਪੰਨਾ ਨੰਬਰ ੧੪ ਵਿੱਚ ਦੱਸਿਆ ਗਿਆ ਹੈ।ਗਰੇਡਾਂ ਵਾਲੀ ਸਬ-ਕਮੇਟੀ ਵਿੱਚ ਆਪਾਂ ਦੋਵੇਂ ਮੈਂਬਰ ਸੀ, ਪ੍ਰੰਤੂ ਉਸ ਸਬ-ਕਮੇਟੀ ਰਾਹੀਂ ਮੁਲਾਜਮ ਵੀ ਖੁਸ਼ ਨਹੀਂ ਹੋਏ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਵੀ ਨੁਕਸਾਨ ਹੋ ਗਿਆ ਹੈ। ਸਿਰਫ ਆਲੋਚਨਾ ਵਾਸਤੇ ਆਲੋਚਨਾ ਨਹੀਂ ਕਰਨੀ ਚਾਹੀਦੀ।ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

**੬) ਸ੍ਰ. ਗੁਰਚਰਨ ਸਿੰਘ ਜੀ ਗਰੇਵਾਲ:-**

ਸਤਿਕਾਰਯੋਗ ਸਿੰਘ ਸਾਹਿਬਾਨ, ਪ੍ਰਧਾਨ ਸਾਹਿਬ,ਮੈਂਬਰ ਸਾਹਿਬਾਨ ਜੀ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ। ਦਾਸ ਨੇ ਸਿਰਫ ਇੱਕੋ ਵੀਚਾਰ ਬਜਟ ਸਬੰਧੀ ਕਰਨੀ ਹੈ। ਬਣਦੀਆਂ ਵੀਚਰਾਂ ਮੇਰੇ ਤੋਂ ਪਹਿਲਾਂ ਹੋ ਗਈਆਂ ਹਨ। ਕਾਹਨੇਕੇ ਸਾਹਿਬ ਨੇ ਬਜਟ ਸਬੰਧੀ ਗੱਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਰੰਗਤ ਜਿਹੜੀ ਬਹੁਤੀ ਚੰਗੀ ਨਹੀਂ ਦਿੱਤੀ।ਉਹ ਅੰਤ੍ਰਿੰਗ ਕਮੇਟੀ ਦੇ ਬੜੇ ਜਿੰਮੇਵਾਰ ਮੈਂਬਰ ਹਨ। ਸਾਰਾ ਕੁੱਝ ਉਨ੍ਹਾਂ ਦੇ ਹੱਥੀ ਲੰਘਦਾ ਹੈ ਆਲੋਚਨਾ ਕਰਨੀ ਬੜੀ ਸੋਖੀ ਹੈ। ਹੁਣ ਇਸਦੇ ਬਾਰੇ ਅਸੀਂ ਚੰਗੇ ਸੁਝਾਅ ਦੇਈਏ। ਅਗਾਂਹ ਦੀਆਂ ਤਰਤੀਬਾਂ ਬਣਾਈਏ। ਮੈਂ ਤਾਂ ਕੇਵਲ ਇੱਕੋ ਗੱਲ ਕਹਿਣ ਲਈ ਇਥੇ ਖੜਾ ਹੋਇਆ ਹਾਂ ਕਿ ਬਜਟ ਪਹਿਲਾਂ ਨਾਲੋਂ ਪਾਰਦਰਸ਼ੀ ਹੈ। ਚੰਗੀ ਗੱਲ ਹੈ। ਇਸ ਵਾਰ ਬਜਟ ਸਮੇ ਨਾਲ ਆਇਆ।ਬਹੁਤ ਵਧੀਆ ਬਜਟ ਹੈ। ਮੈਂ ਸਕੂਲਾਂ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਅਲੋਚਨਾ ਵੱਖਰੀ-ਵੱਖਰੀ ਤਰ੍ਹਾਂ ਦੀ ਹੋਈ ਹੈ। ਬੇਨਤੀ ਕਰਾਗਾਂ ਕਿ ਸਾਰੇ ਮੈਂਬਰ ਸਾਹਿਬਾਨ ਨੂੰ ਅਸੀਂ ਇਕੱਲੀ ਅਲੋਚਨਾ ਕਰਕੇ ਨਾ ਜਾਈਏ, ਅਸੀਂ ਉਸ ਵਿੱਚ ਸ਼ਾਮਲ ਹੋਈਏ। ਜਿੰਨੀਆਂ ਸਾਡੀਆਂ ਸੰਸਥਾਵਾਂ ਨੇ ਉਹਨਾਂ ਦੇ ਬਾਰੇ ਵਿੱਚ ਇੱਕ ਵਿਸ਼ੇਸ਼ ਰਿਪੋਰਟ ਤਿਆਰ ਕੀਤੀ ਜਾਵੇ। ਹਲਕੇ ਦੇ ਮੈਂਬਰ ਸਾਹਿਬਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਸਕੂਲਾਂ/ਕਾਲਜਾਂ ਦੇ ਪ੍ਰਿੰਸੀਪਲ/ਅਧਿਆਪਕ ਇਕ ਰਿਪੋਰਟ ਦੇਣ ਕੇ ਇਹ ਸੰਸਥਾ ਆਪਣੇ ਪੈਰਾ ਸਿਰ ਕਿਉਂ ਨਹੀਂ, ਅਸੀਂ ਕਿਵੇਂ ਇਨ੍ਹਾਂ ਨੂੰ ਆਪਣੇ ਪੈਰਾ ਸਿਰ ਕਰ ਸਕਦੇ ਹਾਂ। ਸਭ ਕੁੱਝ ਕੀਤਾ ਜਾ ਸਕਦਾ ਹੈ, ਕਿਉਂਕਿ ਤਨਖਾਹਾਂ ਦਾ ਬੋਝ ਬਹੁਤ ਵੱਡਾ ਹੈ। ਸ਼੍ਰੋਮਣੀ ਗੁ:ਪ੍ਰ:ਕਮੇਟੀ ਇਸ ਬੋਝ ਨੂੰ ਕਿੰਨਾ ਚਿਰ ਝੱਲੇਗੀ, ਬਹੁਤੀ ਦੇਰ ਨਹੀ ਝੱਲ ਸਕਦੀ। ਇਸ ਵਾਰ ਤੁਸੀ ੪੦-੫੦ ਕਰੋੜ ਦਿੱਤਾ ਹੈ, ਅਗਾਂਹ ਵੀ ਦੇਵੇਗੋ, ਜਿਵੇਂ ਯੂਨੀਵਰਸਿਟੀ ਦੀ ਗੱਲ ਹੋਈ ਹੈ, ਇਸ ਤੇ ਗੰਭੀਰਤਾ ਨਾਲ ਵੀਚਾਰ ਕਰਨੀ

ਬਣਦੀ ਹੈ। ਬੀਬੀ ਜੀ ਮੈਂ ਤੁਹਾਨੂੰ ਬੇਨਤੀ ਕਰਾ ਕਿ ਹਰ ਸੰਸਥਾਂ (ਸਕੂਲ/ਕਾਲਜ/ਯੂਨੀਵਰਸਿਟੀ) ਸਬੰਧੀ ਇੱਕ ਰਿਪੋਰਟ ਤਿਆਰ ਕੀਤੀ ਜਾਵੇ ਕਿ ਹਰ ਸੰਸਥਾ (ਸਕੂਲ/ਕਾਲਜ/ਯੂਨੀਵਰਸਿਟੀ) ਕਿਵੇਂ ਪੈਰਾ ਸਿਰ ਹੋਵੇ। ਬਾਕੀ ਪਰਧਾਨ ਸਾਹਿਬ ਦੀ ਰਹਿਨੁਮਾਈ ਵਿੱਚ ਬਜਟ ਬਹੁਤ ਵਧੀਆ ਹੈ। ਜਿੰਨੇ ਵਧੀਆ ਢੰਗ ਨਾਲ ਬਜਟ ਪਾਸ ਹੋਇਆ ਤੇ ਬਰਗਾੜੀ ਕਾਂਡ ਵਿਚ ਜਿਹੜਾ ਭੁਲੇਖਾ ਪਿਆ ਸੀ, ਸਾਡੇ ਵਾਸਤੇ ਵੱਡਾ ਭੁਲੇਖਾ ਸੀ, ਕੀ ਉਨ੍ਹਾਂ ਦੀ ਮਾਇਕ ਮਦਦ ਨਹੀਂ ਕੀਤੀ ਗਈ।ਕਈ ਵਾਰ ਇਹ ਭੁਲੇਖੇ ਦੂਰ ਕਰਨੇ ਪੈਂਦੇ ਨੇ। ਇਸ ਤਰ੍ਹਾਂ ਇਜਲਾਸ ਦੋ-ਚਾਰ ਮਹੀਨਿਆਂ ਬਾਅਦ ਜ਼ਰੂਰ ਕੀਤੇ ਜਾਣ ਤਾਂ ਕਿ ਤੁਹਾਡੀ ਜਾਣਕਾਰੀ ਵਿੱਚ ਆ ਜਾਵੇ ਤੇ ਮੈਂਬਰ ਸਾਹਿਬਾਨ  ਦੇ ਸੁਝਾਅ ਪ੍ਰਵਾਨ ਕੀਤੇ ਜਾਣ। ਸੋ ਮੈਂ ਸਕੂਲਾਂ/ਕਾਲਜਾਂ ਬਾਰੇ ਖਾਸ ਤੌਰ ਤੇ ਬੇਨਤੀ ਕਰਾਂਗਾ ਕਿ ਇਕ ਕਮੇਟੀ ਬਣਾ ਕੇ ਘਾਟੇ ਵਿੱਚ ਜਾਣ ਦਾ ਕਾਰਨ ਲੱਭਿਆ ਜਾਵੇ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

**੭) ਬੀਬੀ ਕਿਰਨਜੋਤ ਕੌਰ ਜੀ:-**

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ, ਸਭ ਤੋਂ ਪਹਿਲਾਂ ਮੈਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੂੰ ਵਧਾਈ ਦਿੰਦੀ ਹਾਂ। ਇੰਨਾਂ ਨੇ ਹਾਊਸ ਦੀ ਕਾਰਵਾਈ ਬਹੁਤ ਹੀ ਵਧੀਆ ਢੰਗ ਨਾਲ ਚਲਾਈ। ਜਿੰਨਾਂ ਨੂੰ ਵਿਰੋਧੀ ਕਹਿੰਦੇ ਹਨ, ਉਨ੍ਹਾਂ ਨੂੰ ਵਿਰੋਧੀ ਨਾ ਸਮਝ ਕੇ ਹਰ ਇਕ ਨੂੰ ਆਪਣੀ ਗੱਲ ਕਰਨ ਦਾ ਮੌਕਾ ਦਿੱਤਾ। ਮੈਨੂੰ ਵੀ ਇਹਨਾਂ ਨੇ ਬਜਟ ਸਬ-ਕਮੇਟੀ ਵਿੱਚ ਸ਼ਾਮਿਲ ਕੀਤਾ। ਮੈਂ ਤਕਰੀਬਨ ੧੦ ਸਾਲ ਬਾਅਦ ਬਜਟ ਦੇਖਿਆ ਹੋਣਾ ਹੈ। ਇੰਨਾਂ ਦਸ ਸਾਲਾਂ ਵਿੱਚ ਬਹੁਤ ਤਬਦੀਲੀਆਂ ਆਈਆਂ। ਮੇਰੇ ਤੋਂ ਪਹਿਲਾਂ ਸ੍ਰ. ਮਿੱਠੂ ਸਿੰਘ ਜੀ ਕਾਹਨਕੇ ਨੇ ਗੱਲਾਂ ਕੀਤੀਆਂ। ਮੈਂ ਬਜਟ ਦੌਰਾਨ ਜੋ ਕੁੱਝ ਦੇਖਿਆ ਉਹ ਮੈਂ ਤੁਹਾਡੇ ਨਾਲ ਸਾਂਝਾ ਕਰਨਾ ਚਾਹਾਂਗੀ।ਸਭ ਤੋਂ ਪਹਿਲਾ ਇਹ ਹੈ ਕਿ ਮੈਂਬਰ ਸਾਹਿਬਾਨ ਜਿਹੜੇ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਚੁਣ ਕੇ ਆਏ ਹਨ। ਅਸੀਂ ਕੋਈ ਐਮ.ਬੀ.ਏ. ਜਾਂ ਸੀ.ਏ. ਨਹੀਂ ਹਾਂ, ਇਸ ਵਾਸਤੇ ਹਿਸਾਬ-ਕਿਤਾਬ ਰੱਖਣ ਲਈ ਦਫਤਰ ਹੈ। ਸਟਾਫ ਹੈ ਤੇ ਅਸੀ ਸਟਾਫ ਤੇ ਇਤਬਾਰ ਕਰਦੇ ਹਾਂ, ਕਿ ਇਹ ਨਿਯਮਾਂ ਅਨੁਸਾਰ ਖਰਚ ਕਰੇ ਤੇ ਉਹ ਸਾਡੇ ਸਾਹਮਣੇ ਰੱਖਣਗੇ। ਪਰ ਅਫਸੋਸ ਦੀ ਗੱਲ ਹੈ ਕਿ ਪਿਛਲੇ ਸਾਲਾਂ ਦੇ ਵਿੱਚ ਵਿਸ਼ੇਸ਼ ਕਰਕੇ ਜਦੋਂ ਅਸੀਂ ਸਮਝਦੇ ਸੀ, ਕਿ ਅਸੀ ਬਹੁਤ ਐਕਸਪਰਟ ਚਾਰਟਰਡ ਅਕਾਊਂਟੈਂਟ (ਸੀ.ਏ.) ਰੱਖਿਆ, ਉਸ ਨੂੰ ਬਹੁਤ ਵੱਡੀਆਂ ਤਨਖਾਹਾਂ ਦਿੱਤੀਆਂ, ਪਰ ਉਸ ਦੇ ਸਮੇਂ ਦੌਰਾਨ ਜਿਹੜਾ ਹੋਇਆ, ਉਹ ਸਾਡੇ ਸਾਹਮਣੇ ਹੈ ਜਿਸ ਤਰ੍ਹਾਂ ਗੁਰਦੁਆਰਾ ਸਾਹਿਬਾਨ ਦੇ ਨਿਯਮ, ਉਪ-ਨਿਯਮ ਹਨ, ਉਸ ਅਨੁਸਾਰ ਬਜਟ ਤਿਆਰ ਹੋਣਾ ਚਾਹੀਦਾ ਹੈ। ਬੀਬੀ ਜੀ ਮੈਂ ਇਕ ਗੱਲ ਕਰਨ ਵਿਚ ਕੋਈ ਗੁਰੇਜ ਨਹੀਂ ਕਰਦੀ ਕਿ ਤੁਹਾਡੇ ਸਟਾਫ ਨੂੰ, ਸਕੱਤਰ ਤੱਕ ਇਸ ਚੀਜ ਦੀ ਕੋਈ ਅਹਿਮੀਅਤ ਨਹੀਂ ਹੈ, ਨਿਯਮਾਂ ਵਿਚ ਬੜਾ ਸਪੱਸ਼ਟ ਲਿਖਿਆ ਹੈ ਕਿ ਦਸੰਬਰ ਮਹੀਨੇ ਤਕ ਸਾਰੇ ਬਜਟ ਆ ਜਾਣੇ ਚਾਹੀਦੇ ਹਨ, ੧੫ ਜਨਵਰੀ ਤੱਕ ਤਾਂ ਕੁੱਝ ਗੁ: ਸਾਹਿਬਾਨ ਦੇ ਮੈਨੇਜਰਾਂ ਨੂੰ ਤੁਸੀ ਕਹਿ ਰਹੇ ਹੋ ਕਿ ਆਪੋ-ਆਪਣੇ ਬਜਟ ਭੇਜੋ। ਸੋ ਜਦੋਂ ਕਾਰਵਾਈ ਲੇਟ ਹੋ ਜਾਦੀ ਹੈ ਤਾਂ ਮੈਂਬਰਾਂ ਤੱਕ ਵੇਲੇ ਸਿਰ ਨਹੀਂ ਪਹੁੰਚਦੀ। ਫਿਰ ਮੈਂਬਰ ਸਾਹਿਬਾਨ ਇਤਰਾਜ਼ ਕਰਦੇ ਹਨ ਕਿ ਸਾਨੂੰ ੨੧ ਦਿਨ ਪਹਿਲਾਂ ਬਜਟ ਕਿਉਂ ਨਹੀਂ ਭੇਜਿਆ ਗਿਆ। ਸੋ ਫਿਰ ਜਿਹੜੇ ਪਿਛਲੇ ਸਮੇਂ ਦੌਰਾਨ ਜੋ ਹਰ ਗੁ: ਸਾਹਿਬਾਨ ਨੂੰ ਫੰਡ ਲਗਾਏ ਗਏ ਹਨ, ਮੇਰੇ ਤੋਂ ਪਹਿਲਾਂ ਮੈਂਬਰ ਸਾਹਿਬਾਨਾ ਨੇ ਗੱਲ ਕੀਤੀ ਹੈ ਕਿ ਸੀ-ਕੈਟਾਗਿਰੀ ਦੇ ਗੁ: ਸਾਹਿਬਾਨ, ਜਿਨ੍ਹਾਂ ਦੀ ਆਮਦਨ ਬਹੁਤ ਘੱਟ ਹੁੰਦੀ ਹੈ ਉਨ੍ਹਾਂ ਦੇ ਉੱਪਰ ੧੧-੧੧ ਕਿਸਮ ਦੇ ਫੰਡ ਲਾਏ ਜਾਂਦੇ ਹਨ, ਜਿਨ੍ਹਾਂ ਨੂੰ ਦੇਣ ਦੀ ਉਨ੍ਹਾਂ ਦੀ ਸਮਰੱਥਾ ਨਹੀਂ ਹੁੰਦੀ। ਗੁ: ਸਾਹਿਬਾਨ ਦੀ ਜਿਨੀ ਆਮਦਨ ਹੋਵੇ, ਉਸ ਅਨੁਸਾਰ ਫੰਡ ਲਗਾਏ ਜਾਣ, ਸੋ ਇਕ ਇਹ ਵੀ ਤਵਜੀਜ ਆਈ ਸੀ ਕਿ ਇੱਕ ਸਬ-ਕਮੇਟੀ ਬਣਾ ਕੇ ਇਸ ਸਬੰਧੀ ਜ਼ਰੂਰ ਵਿਚਾਰਿਆ ਜਾਵੇ ਤਾਂ ਕਿ ਬਜਟ  ਸਹੀ ਲੀਹਾਂ ਉਪਰ ਆ ਜਾਵੇ। ਤੁਸੀਂ ਗੱਲ ਕੀਤੀ ਕਿ ਬਜਟ ਦੇ ਅੰਕੜਿਆ ਵਿੱਚ ਫਰਕ ਹੈ, ਯਕੀਨਨ ਫਰਕ ਹੈ, ਆਪ ਸਾਰਿਆ ਨੂੰ ਸੋਧਿਆ ਹੋਇਆ ਬਜਟ ਭੇਜਿਆ ਗਿਆ ।ਪਹਿਲੇ ਵਿੱਚ ਬਹੁਤ ਸਾਰੀਆਂ ਗਲਤੀਆਂ ਸੀ। ਮੈਂ ਆਪ ਇਨ੍ਹਾਂ ਨੂੰ ਗਲਤੀਆ ਨੋਟ ਕਰਵਾਈਆਂ। ਇਸ ਲਈ ਸੋਧ ਕੀਤੀ ਗਈ।ਹਾਊਸ ਵਿੱਚ ਪੇਸ਼ ਹੋਣ ਤੋਂ ਪਹਿਲਾਂ ਸੋਧ ਤੁਹਾਡੇ ਤਕ ਪਹੁੰਚਦੀ ਕੀਤੀ ਗਈ। ਇਸ ਲਈ ਲੇਟ ਹੋ ਗਿਆ ਹੈ। ਹਾਲੇ ਵੀ ਉਸ ਵਿੱਚ ਗਲਤੀਆਂ ਰਹਿ ਗਈਆ ਹੋਣਗੀਆਂ, ਇਹਨਾਂ ਗਲਤੀਆਂ ਲਈ ਸਟਾਫ ਜਿੰਮੇਵਾਰ ਹੈ। ਅਸੀਂ ਤਾਂ ਜਿੰਨਾ ਮੈਕਸੀਮਮ ਜਿਨ੍ਹਾ ਕਰ ਸਕਦੇ ਸੀ, ਕੀਤਾ। ਮਤਿਆ ਵਿੱਚ ਬਹੁਤ ਚੰਗੀ ਗੱਲ ਕੀਤੀ ਹੈ ਜਿਹੜੇ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਟਰੱਸਟ ਹਨ, ਉਨ੍ਹਾਂ ਦਾ ਇੰਟਰਨਲ ਆਡਿਟ ਸ਼੍ਰੋਮਣੀ ਗੁ:ਪ੍ਰ: ਕਮੇਟੀ ਕਰੇਗੀ।ਕਿਉਂਕ ਹਰ ਕੋਈ ਸਹਾਇਤਾ ਸ਼੍ਰੋਮਣੀ ਗੁ:ਪ੍ਰ: ਕਮੇਟੀ ਤੋਂ ਲੈਂਦਾ , ਘਾਟਾ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਫੰਡਾਂ ਵਿਚੋਂ ਪੂਰਾ ਕਰਦੇ ਹਨ, ਪਰ ਜੁਆਬਦੇਹੀ ਨਹੀਂ ਕਰਦੇ। ਇਕ ਸਿਸਟਮ ਹੁੰਦਾ ਹੈ ਕਿ ਜਿਸ ਕੋਲੋਂ ਤੁਸੀ ਸਹਾਇਤਾ ਲਈ ਹੈ, ਉਸ ਨੂੰ ਜੁਆਬ ਦੇਵੋਂ ਤਾਂ ਕਿ ਪਤਾ ਲਗ ਸਕੇ ਕਿ ਪੈਸਾ ਕਿਥੇ ਖਰਚ ਹੋਇਆ ਹੈ। ਇਸ ਵਿਚ ਪਾਰਦਰਸ਼ਤਾ ਲਿਆਉਣ ਦੀ ਕੋਸ਼ਿਸ਼ ਕਰ ਰਹੇ ਹੋ, ਵਧਾਈ ਦੇ ਪਾਤਰ ਹੋ। ਮੇਰੇ ਵੀਰ ਜੀ ਨੇ ਇਹ ਵੀ ਗੱਲ ਕੀਤੀ ਹੈ ਕਿ ਸਕੂਲ/ਕਾਲਜ ਬਹੁਤ ਘਾਟੇ ਵਿਚ ਹਨ। ਯਕੀਨਨ ਸਕੂਲ/ਕਾਲਜ ਘਾਟੇ ਵਿੱਚ ਚੱਲ ਰਹੇ ਹਨ। ਪਰ ਸਾਡੇ ਕੁਝ

ਸਕੂਲ/ਕਾਲਜ ਵਾਧੇ ਵਿੱਚ ਵੀ ਹਨ ਜੋ ਆਪਣਾ ਖਰਚਾ ਵੀ ਕੱਢ ਰਹੇ ਹਨ। ਸਿਰਫ ਖਰਚ ਨਹੀਂ ਕੱਢਦੇ ਸਗੋਂ ਆਪਣੀ ਬੱਚਤ ਵਿੱਚੋਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਫੰਡ ਦੇ ਰੂਪ ਵਿਚ ਸਹਾਇਤਾ ਦੇ ਰਹੇ ਹਨ। ਸੋ ਜੋ ਕਾਲਜ, ਸਕੂਲ ਅਸੀ ਸਮਝਦੇ ਹਾਂ ਕਿ ਉਥੇ ਨੁਕਸਾਨ ਹੋ ਰਿਹਾ ਹੈ, ਉਥੇ ਉਹ ਆਪਣੇ ਖਰਚੇ ਵੀ ਪੂਰੇ ਨਹੀਂ ਕਰਦੇ । ਬਹੁਤ ਸਾਰੇ ਸਕੂਲਾਂ/ਕਾਲਜਾਂ ਵਿੱਚ ਦਫਤਰ ਦੀ ਦਖਲ ਅੰਦਾਜੀ ਕਰਕੇ ਸਕੂਲ ਫੇਲ ਹੋ ਰਹੇ ਹਨ। ਸੋ ਬੀਬੀ ਜੀ ਇਹ ਵੀ ਬੇਨਤੀ ਹੈ ਕਿ ਜਿਹੜਾ ਧੜੇਬਾਜੀ ਕਰਕੇ ਨੁਕਸਾਨ ਹੋ ਰਿਹਾ ਹੈ, ਇਸ ਵੱਲ ਤਵੱਜੋਂ ਦੇਵੋ। ਜੇਕਰ ਕੁੱਝ ਸਕੂਲ/ਕਾਲਜ ਵਧੀਆ ਚੱਲ ਸਕਦੇ ਹਨ ਤਾਂ ਦੂਸਰੇ ਕਿਉਂ ਨਹੀਂ। ਇਨ੍ਹਾਂ ਸਕੂਲਾਂ/ਕਾਲਜਾਂ ਨੂੰ ਬਿਹਤਰ/ਸੁਧਾਰ ਕਰਨ ਦੇ ਤਰੀਕੇ ਵੀ ਹਨ। ਇਸ ਲਈ ਸੁਧਾਰ ਕਰਨਾ ਚਾਹੀਦਾ ਹੈ। ਬੀਬੀ ਜੀ ਜਿਸ ਨੀਯਤ ਨਾਲ ਆਏ ਹਨ, ਸੁਧਾਰ ਯਕੀਨਨ ਹੋਏਗਾ।ਇਹ ਸਮੁੱਚਾ ਬਜਟ ਬੜੇ ਪਾਰਦਰਸ਼ੀ ਤਰੀਕੇ ਨਾਲ ਤਿਆਰ ਕੀਤਾ ਗਿਆ। ਸਕੂਲਾਂ/ਕਾਲਜਾਂ ਦਾ ਜਿਹੜਾ ਵਿੱਦਿਆ ਫੰਡ ਹੈ, ਉਹਨਾਂ ਨੂੰ ਜਿਹੜੀ ਸਹਾਇਤਾ ਜਾਣੀ ਹੈ, ਉਹ ਵੀ ਅੰਤ੍ਰਿੰਗ ਕਮੇਟੀ ਦੀ ਪ੍ਰਵਾਨਗੀ ਨਾਲ ਜਾਏਗੀ। ਇਹ ਨਹੀਂ ਕਿ ਆਪਣੇ ਆਪ ਕੋਈ ਸਹਾਇਤਾ ਲੈ ਜਾਵੇ ਤੇ ਤੁਹਾਨੂੰ ਪਤਾ ਨਾ ਲਗੇ। ਸਾਰੇ ਉਪਰਾਲੇ ਕਰਨ ਦੇ ਬਾਅਦ ਵਿਚ ਗਲਤੀਆਂ ਰਹਿ ਗਈਆਂ ਹੋਣਗੀਆ, ਅੰਕੜਿਆਂ ਦੇ ਫਰਕ ਹਨ, ਪਰ ਫਿਰ ਵੀ ਇਕ ਪਾਰਦਰਸ਼ੀ ਬਜਟ ਹੈ। ਮੈਂ ਸਮਝਦੀ ਹਾਂ ਕਿ ਬਹੁਤ ਵਧੀਆ ਸ਼ੁਰੂਆਤ ਹੈ, ਇਸ ਵਾਸਤੇ ਬੀਬੀ ਜੀ ਨੂੰ ਵਧਾਈ ਦਿੰਦੀ ਹਾਂ। ਸਾਰੇ ਹਾਊਸ ਨੂੰ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

**੮) ਬਾਬਾ ਚਰਨਜੀਤ ਸਿੰਘ ਜੀ ਜੱਸੋਵਾਲ:-**

ਪਰਮ ਸਤਿਕਾਰਯੋਗ ਸਤਿਗੁਰੂ ਦੀ ਸਾਜੀ-ਨਿਵਾਜੀ ਗੁਰੂ ਰੂਪ ਖਾਲਸਾ ਜੀ ਰਸਨਾ ਕਰੋ ਪਵਿੱਤਰ ਗੱਜ ਵੱਜ ਕੇ ਫਤਹਿ ਬਲਾਉ, ਵਾਹਿਗੁਰੂ ਜੀ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।ਸਭ ਤੋਂ ਪਹਿਲਾਂ ਮੈਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਸਮੁੱਚੇ ਮੈਂਬਰਾਂ ਨੂੰ ਵਧਾਈ ਦਿੰਦਾ ਹਾਂ ਕਿ ਜਿਹੜਾ ਸਭ ਤੋਂ ਵਧੀਆ ਕੰਮ ਦੇਖਣ ਨੂੰ ਮਿਲਿਆ ਹੈ ਕਿ ਪਿਛਲੇ ੧੦-੧੧ ਸਾਲਾਂ ਤੋਂ ਵੱਧ ਸਮਾਂ ਹੋ ਗਿਆ, ਜਿੰਨਾਂ ਨੂੰ ਆਪਾ ਵਿਰੋਧੀ ਕਹਿੰਦੇ ਹਾਂ, ਉਨ੍ਹਾਂ ਦੀ ਵੀ ਗੱਲ ਸੁਣੀ ਗਈ। ਇਹ ਬਹੁਤ ਸਲਾਘਾਯੋਗ ਕੰਮ ਕੀਤਾ ਹੈ।ਮੈਂ ਧੰਨਵਾਦ ਕਰਦਾ ਹਾਂ। ਦੂਸਰੀ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਸ੍ਰੀ ਦਰਬਾਰ ਸਾਹਿਬ, ਤਰਨ ਤਾਰਨ ਦੇ ਸਾਲ ੨੦੧੪-੧੫, ੨੦੧੫-੧੬, ੨੦੧੬-੧੭ ਦੀ ਗੋਲਕ ਸੱਤ ਕਰੋੜ ਦੇ ਨੇੜੇ ਤੇੜੇ ਰਹਿੰਦੀ ਹੈ, ਜਦਕਿ ਸਾਲ ੨੦੧੮-੧੯ ਦੀ ਗੋਲਕ ਚਾਰ ਕਰੋੜ ਦੀ ਹੈ। ਦੋ ਕਰੋੜ ਉਨਾਨਵੇਂ ਲੱਖ ਰੁਪਏ ਘਾਟਾ ਦਿਖਾਇਆ ਗਿਆ ਹੈ। ਪਰ ੨੦੧੮-੧੯ ਦੇ ਕੜਾਹ ਪ੍ਰਸਾਦਿ ਦੀਆਂ ਪਰਚੀਆਂ ਦਾ ਪੈਸਾ ਜਾਂ ਲੰਗਰ ਦੀ ਰਸਦ ਹੈ, ਉਹ ਵੱਧ ਆਈ ਹੈ।ਸਾਡੀ ਜਿਹੜੀ ਉਥੇ ੨ ਕਰੋੜ ੮੯ ਲੱਖ ਰੁਪਏ ਗੋਲਕ ਘਟੀ ਹੈ, ਸਮੁੱਚੇ ਤੌਰ ਤੇ ਕਿਸੇ ਦਾ ਨਾਮ ਨਹੀਂ ਲੈਂਦਾ, ਜਿੰਨੇ ਵੀ ਗੁ: ਸਾਹਿਬਾਨ ਹਨ, ਸਾਰਿਆਂ ਦਾ ਆਪਾ ਸਭ ਨੂੰ ਗੰਭੀਰਤਾ ਨਾਲ ਇਸ ਮਸਲੇ ਨੂੰ ਹੱਲ ਕਰਨਾ ਚਾਹੀਦਾ ਹੈ। ਦੂਸਰਾ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਕਈ ਪ੍ਰਾਈਵੇਟ ਸੰਸਥਾਵਾਂ, ਉਨਾਂ ਨੂੰ ੧੩ ਕਰੋੜ ਰੁਪਏ ਦਿੱਤਾ ਜਾਂਦਾ ਹੈ, ਨਹੀਂ ਦਿੱਤਾ ਜਾਣਾ ਚਾਹੀਦਾ। ਮੁਲਾਜਮਾਂ ਦੇ ਜਿਹੜੇ ਗਰੇਡ ਬਣੇ ਹਨ, ਉਨ੍ਹਾਂ ਬਾਰੇ ਬੇਨਤੀ ਕਰਨੀ ਚਾਹੁੰਦਾਂ ਹਾਂ।ਜਿਹੜੇ ਮੁਲਾਜਮ ੨-੩ ਮਹੀਨਿਆਂ ਵਿੱਚ ਰਿਟਾਇਰ ਹੋਏ ਹਨ, ਉਨ੍ਹਾਂ ਦਾ ਇੱਕ ਕਰੋੜ ਬਾਨਵੇਂ ਲੱਖ ਟੈਕਸ ਗੌਰਮਿੰਟ ਨੂੰ ਗਿਆ ਹੈ। ਇਸ ਮਸਲੇ ਵੱਲ ਸਾਨੂੰ ਵਿਸ਼ੇਸ਼ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ।ਅੱਜ ਦਾ ਹਾਊਸ ਬੜੀ ਸ਼ਾਂਤੀ ਨਾਲ ਗੁਰੂ ਸਾਹਿਬ ਦੇ ਸਤਿਕਾਰ ਨੂੰ ਮੁੱਖ ਰੱਖਦੇ ਹੋਏ ਸ਼ੁਰੂ ਹੋਇਆ ਹੈ, ਦਾਸ ਵੀ ਲਾਅ ਐਂਡ ਆਰਡਰ ਦੀ ਉਲੰਘਣਾ ਨਹੀਂ ਕਰਨਾ ਚਾਹੁੰਦਾ। "ਇੱਕ ਦਿਨ ਬਾਜਾਂ ਵਾਲੇ ਪਾਸੋਂ ਪ੍ਰੇਮ ਸੁਰਾਹੀ ਪੀਤੀ, ਭਾਗ ਹਮਾਰੇ ਲਿਖੀ ਫਕੀਰੀ, ਸੋ ਮਸਤਕਧਰ ਲੀਤੀ, ਸਾਰੀ ਉਮਰ ਗੁਨਾਹੀ ਬੀਤੀ ਹਰ ਕੀ ਭਗਤ ਨਾ ਕੀਤੀ, ਆਗੈ ਸਮਝ ਚੱਲੋਂ ਨੰਦ ਲਾਲਾ, ਪਾਛੈ ਜੋ ਬੀਤੀ ਸੋ ਬੀਤੀ॥ ਵਾਹਿਗਰੂ ਜੀ ਕਾ ਖਾਲਸਾ, ਵਾਹਿਗਰੂ ਜੀ ਕੀ ਫਤਹਿ ॥

**੯) ਬਾਬਾ ਗੁਰਮੀਤ ਸਿੰਘ ਜੀ ਤ੍ਰਿਲੋਕੇਵਾਲੇ:-**

ਜੁੱਗੋ-ਜੁਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿੱਚ ਸੁਭਾਏਮਾਨ ਸਤਿਕਾਰਯੋਗ ਸਿੰਘ ਸਾਹਿਬਾਨ, ਪ੍ਰਧਾਨ ਸਾਹਿਬ, ਮੁੱਖ ਸੇਵਾਦਾਰ ਹੈੱਡ ਗ੍ਰੰਥੀ ਗਿਆਨੀ ਜਗਤਾਰ ਸਿੰਘ ਜੀ, ਸਮੁੱਚੇ ਮੈਂਬਰ ਸਾਹਿਬਾਨ ਅਤੇ ਅਹੁੱਦੇਦਾਰ ਸਾਹਿਬਾਨ ਨੂੰ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ਪ੍ਰਵਾਨ ਹੋਵੇ।

ਸਭ ਤੋਂ ਪਹਿਲਾਂ ਮੈਂ ਸਾਰੀਆਂ ਸੰਗਤਾਂ ਨੂੰ ਵਧਾਈ ਦਿੰਦਾਂ ਹਾਂ ਕਿ ਅੱਜ ਦਾ ਇਜਲਾਸ ਬਹੁਤ ਹੀ ਸ਼ਾਂਤਮਈ ਢੰਗ ਨਾਲ, ਗੁਰਮਤਿ ਮਰਿਯਾਦਾ ਅਨੁਸਾਰ ਹੋ ਰਿਹਾ ਹੈ।ਪਹਿਲੇ ਕਈ ਇਜਲਾਸਾਂ ਵਿੱਚ ਹਾਲਾਤ ਕੁੱਝ ਹੋਰ ਹੀ ਬਣ ਜਾਂਦੇ ਸਨ।ਜਿਸ ਤਰ੍ਹਾਂ ਪ੍ਰਧਾਨ ਸਾਹਿਬ ਬੀਬੀ ਜਗੀਰ ਕੌਰ ਜੀ ਨੇ ਬਹੁਤ ਸੁਚੱਜੇ ਢੰਗ ਨਾਲ ਇਜਲਾਸ ਦੀ ਕਾਰਵਾਈ ਕਰਵਾਈ ਹੈ ਅਤੇ ਸਾਰਿਆ ਨੂੰ ਟਾਈਮ ਦਿੱਤਾ ਤੇ ਸਾਰਿਆਂ ਤੋਂ ਸੁਝਾਅ ਮੰਗੇ ਹਨ। ਤੁਸੀ ਸਾਰੇ ਪੜੇ ਲਿਖੇ ਹੋ, ਤਜ਼ਰਬੇਕਾਰ ਹੋ, ਮੇਰੇ ਨਾਲੋਂ ਵੱਧ ਆਪ ਜੀ ਨੂੰ ਪਤਾ ਹੈ।ਇਹ ਗੱਲ ਚੰਗੀ ਹੈ ਆਪ ਸਭ ਸ਼੍ਰੋਮਣੀ ਗੁ:ਪ੍ਰ:ਕਮੇਟੀ ਵਿੱਚ ਸੁਧਾਰਾਂ ਦੀ ਗੱਲ ਕਰ ਰਹੇ ਹੋ। ਦਾਸ ਤੋਂ ਪਹਿਲਾਂ ਭੌਰ ਸਾਹਿਬ, ਬੈਂਸ ਸਾਹਿਬ, ਮਾਸਟਰ ਸਾਹਿਬ ਕਾਹਨੇ ਕੇ, ਬਾਬਾ ਗੁਰਪ੍ਰੀਤ ਸਿੰਘ ਜੀ ਬੋਲੇ। ਮੇਰਾ ਇੱਕ ਸੁਝਾਅ ਹੈ ਕਿ ਸਾਡੇ

ਵਿੱਦਿਆ ਅਦਾਰੇ ਜਾਂ ਹਸਪਤਾਲ ਹਨ, ਉਹਨਾਂ ਦੇ ਪ੍ਰਬੰਧ ਵਿੱਚ ਬਹੁਤ ਗਿਰਾਵਟ ਆਉਂਦੀ ਜਾ ਰਹੀ ਹੈ, ਤੁਹਾਨੂੰ ਵੀ ਪਤਾ ਹੈ।ਮੈਨੂੰ ਵੀ ਸੰਗਤ ਸਵਾਲ ਕਰਦੀ ਹੈ ਕਿ ਬਾਬਾ ਜੀ ਤੁਸੀ ਵੀ ਦੋ ਸਾਲ ਅੰਤ੍ਰਿੰਗ ਮੈਂਬਰ ਰਹੇ ਹੋ, ਆਪਣੇ ਅਦਾਰਿਆ ਵਿੱਚ ਗੁਰਮਤਿ ਮਰਿਯਾਦਾ ਪੂਰੀ ਤਰ੍ਹਾਂ ਲਾਗੂ ਕਿਉਂ ਨਹੀਂ ਕਰਦੇ। ਮੈਨੂੰ ਨਹੀਂ ਪਤਾ ਕਿ ਸਿਫਾਰਸ਼ ਕੀਤਿਆਂ ਕੋਈ ਬੰਦਾ ਭਰਤੀ ਹੋ ਸਕਦਾ ਹੈ। ਮੈਨੂੰ ੧੧ ਸਾਲ ਮੈਂਬਰ ਬਣੇ ਨੂੰ ਹੋ ਗਏ ਹਨ ਅੱਜ ਤੱਕ ਤੁਸੀਂ ਸਾਰਾ ਰਿਕਾਰਡ ਦੇਖ ਲਵੋਂ ਕਿ ਮੈਂ ਇੱਕ ਵੀ ਮੁੰਡਾ ਭਰਤੀ ਕਰਵਾਇਆ ਹੋਵੇ। ਮੈਂ ਹਰਿਆਣਾ ਵਿੱਚ ਕਿਸੇ ਮੁਲਾਜਮ ਦੀ ਸਿਫਾਰਸ਼ ਨਹੀਂ ਕਰਦਾ ਨਾ ਮੈਂ ਬਦਲੀ ਦੀ ਕਰਦਾ ਹਾਂ। ਸਭ ਮੁਲਾਜਮ ਆਪੋ-ਆਪਣੀਆ ਡਿਊਂਟੀਆਂ ਤਨਦੇਹੀ  ਨਾਲ ਨਿਭਾਉ, ਨਾਲੇ ਪੁੰਨ ਨਾਲੇ ਫਲੀਆਂ ਆਪ ਜੀ ਨੂੰ ਮਿਲਦੀਆਂ ਹਨ।ਦੂਸਰੀ ਬੇਨਤੀ ਇਹ ਹੈ ਕਿ ਹਰਿਆਣੇ ਵਿੱਚ ਮੈਨੂੰ ਇਕ ਸਮੱਸਿਆ ਹੈ ਕਿ ਜੋ ਸੰਤ ਬਾਬਾ ਮੋਹਨ ਸਿੰਘ ਜੀ ਮਤਵਾਲਾ,  ਪਬਲਿਕ ਸਕੂਲ ਤ੍ਰਿਲੋਕੇਵਾਲਾ ਹੈ, ਪ੍ਰਧਾਨ ਸਾਹਿਬ ਜੀ ਨੇ ਉਸ ਦਾ ਆਪ ਉਦਘਾਟਨ ਕੀਤਾ। ਉਹ ਇਲਾਕਾ ਵਿੱਦਿਆ ਪੱਖੋ ਕਾਫੀ ਪਿਛੜਿਆ ਹੋਇਆ ਹੈ। ਅਸੀ ਸਕੂਲ ਵਾਸਤੇ ੧੦ ਏਕੜ ਜਮੀਨ ਵੀ ਦਿੱਤੀ। ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਦੋ ਕਰੋੜ ਰੁਪਏ ਵੀ ਖਰਚਿਆ।ਅਸੀ ਸੋਚਿਆ ਜਦ ਤੱਕ ਬਿਲਡਿੰਗ ਨਹੀਂ ਬਣਦੀ ਉਦੋ ਤੱਕ ਗੁ: ਸਾਹਿਬ ਵਿਖੇ ਸਕੂਲ ਚਲਾਈਏ ਅਤੇ ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਕੀਤਾ ਜਾਵੇ। ਸਕੂਲ ਦੀ ਬਿਲਡਿੰਗ ਬਣੀ ਤੇ ਸਕੂਲ ਵੀ ਬਿਲਡਿੰਗ ਵਿੱਚ ਸਿਫਟ ਹੋ ਗਿਆ, ਉਸ ਵੇਲੇ ਸਾਡੇ ਕੋਲ ੬੫੦ ਬੱਚੇ ਸੀ। ਬੜੇ ਦੁਖ ਦੀ ਗੱਲ ਹੈ ਕਿ ਨਵੀਂ ਬਿਲਡਿੰਗ ਵਿਚ ਸਕੂਲ ਚੱਲਣ ਤੋਂ ਬਾਅਦ ਇੱਕ ਸਾਲ ਦੇ ਅੰਦਰ ੩੫੦ ਬੱਚੇ ਰਹਿ ਗਏ। ਅੱਜ ਉਹ ਸਕੂਲ ਪੰਜ ਲੱਖ ਘਾਟੇ ਵਿਚ ਜਾ ਰਿਹਾ ਹੈ।ਸ਼੍ਰੋਮਣੀ ਗੁ:ਪ੍ਰ:ਕਮੇਟੀ, ਧਰਮ ਪ੍ਰਚਾਰ ਕਮੇਟੀ, ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਮੁੱਖ ਕੰਮ ਕਰਦੀ ਹੈ, ਪਰ ਸਾਡੇ ਅਦਾਰਿਆਂ ਦੇ ਜੋ ਮੁਲਜਾਮ (ਭਾਵ ਬੀਬੀਆਂ) ਜੋ ਭਾਂਤ-ਭਾਂਤ ਦੇ ਡਿਜਾਈਨਾਂ ਵਾਲੇ ਸੂਟ ਪਾ ਕੇ ਆਉਂਦੀਆਂ ਹਨ, ਭਰਵੱਟੇ ਸਾਰਿਆਂ ਦੇ ਕੱਟੇ ਹੋਏ ਹਨ।ਇਕ ਮੈਨੂੰ ਬੰਦਾ ਕਹਿੰਦਾ ਕਿ ਬਾਬਾ ਜੀ ਮੈਨੂੰ ਭਰਤੀ ਕਰਵਾ ਦਿਉ, ਮੈਂ ਕਿਹਾ ਕਿ ਅੰਮ੍ਰਿਤ ਛਕੱਣਾ ਜ਼ਰੂਰੀ ਹੈ ਤੇ ਉਹ ਮੈਨੂੰ ਬਾਂਹ ਫੜਕੇ ਸਕੂਲ ਵਿਖੇ ਲੈ ਗਿਆ ਤੇ ਕਹਿੰਦਾ ਕੀ ਇਹਨਾਂ ਸਾਰਿਆ ਮੁਲਾਜਮਾਂ ਨੇ ਅੰਮ੍ਰਿਤ ਛੱਕਿਆ ਹੋਇਆ ਹੈ? ਮੈਂ ਤਾਂ ਫਿਰ ਵੀ ਸਾਬਤ ਸੂਰਤ ਹਾਂ।ਮੈਂ ਬੇਨਤੀ ਕਰਾਂ ਕਿ ਸਾਨੂੰ ਇਸ ਮਰਿਯਾਦਾ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਕਿ ਸਾਡਾ ਮੁਲਾਜਮ ਅੰਮ੍ਰਿਤਧਾਰੀ ਤੇ ਗੁਰਮਤਿ ਦਾ ਧਾਰਨੀ ਹੋਵੇ ਅਤੇ ਉਸ ਦੀ ਇਕ ਵਰਦੀ ਹੋਵੇ, ਭਾਵੇਂ ਉਹ ਮੁੱਖ ਦਫਤਰ ਵਿਖੇ ਕੰਮ ਕਰੇ, ਜਾ ਸਬੰਧਤ ਅਦਾਰਿਆਂ ਵਿੱਚ ਕੰਮ ਕਰੇ। ਪੈਂਟ, ਟੀ-ਸ਼ਰਟਾਂ ਪਾ ਕੇ ਨਾ ਬੈਠੀਏ।ਸਾਡੀ ਯੂਨੀਫਾਰਮ ਹੋਵੇ, ਜ਼ਰੂਰੀ ਹੈ। ਸ਼੍ਰੋਮਣੀ ਗੁ:ਪ੍ਰ:ਕਮੇਟੀ ਇਸ ਸਬੰਧੀ ਸੁਧਾਰ ਕਰਨ ਦੇ ਯਤਨ ਕਰੇ, ਇਹ ਸਭ ਰਲਮਿਲ ਕੇ ਕੀਤਾ ਜਾਵੇ।ਮੈਂ ਹਾਊਸ ਅਤੇ ਪ੍ਰਧਾਨ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਹਰਿਆਣੇ ਤੋਂ ਆਏ ਮੈਂਬਰਾਂ ਨੂੰ ਸਮਾ ਦਿੱਤਾ। ਵਾਹਿਗਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

**੧੦)ਬੀਬੀ ਜਗੀਰ ਕੌਰ ਜੀ, ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਮੈਂਬਰ ਸਾਹਿਬਾਨ ਵੱਲੋਂ ਬਜਟ ਸਬੰਧੀ ਪ੍ਰਗਟ ਕੀਤੇ ਵਿਚਾਰਾਂ ਦਾ ਜੁਆਬ ਦਿੰਦੇ ਹੋਏ ਬੀਬੀ ਜਗੀਰ ਕੌਰ, ਪ੍ਰਧਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਹਾਊਸ ਨੂੰ ਸੰਬੋਧਨ ਕਰਦਿਆਂ ਹਾਜ਼ਰ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਅੱਜ ਦੇ ਬਜਟ ਇਜਲਾਸ ਵਾਸਤੇ ਦਿੱਤੇ ਸਹਿਯੋਗ ਲਈ ਧੰਨਵਾਦ ਕੀਤਾ ਗਿਆ। ਪ੍ਰਧਾਨ ਸਾਹਿਬ ਨੇ ਸੰਬੋਧਨ ਕਰਦਿਆਂ ਹੋਇਆ ਕਿਹਾ ਕਿ ਹਰ ਇਕ ਮੈਂਬਰ ਨੂੰ ਆਪਣੇ ਵਿਚਾਰ ਰੱਖਣ ਦਾ ਹੱਕ ਹੈ।ਅੱਗੇ ਤੋਂ ਹਰ ਤਿੰਨ ਮਹੀਨੇ ਬਾਅਦ ਮੈਂਬਰ ਸਾਹਿਬਾਨ ਨਾਲ ਮੀਟਿੰਗਾਂ ਹੋਇਆ ਕਰਨਗੀਆਂ। ਸ਼੍ਰੋਮਣੀ ਗੁ:ਪ੍ਰ:ਕਮੇਟੀ ਤੁਹਾਡਾ ਘਰ ਹੈ, ਤੁਸੀਂ ਸਾਰਿਆਂ ਨੇ ਇਸ ਨੂੰ ਸੁਧਾਰਨਾ ਹੈ।ਇਸ ਵਾਰ ਸਬ-ਕਮੇਟੀ ਵੱਲੋਂ ਇਕੱਲੇ-ਇਕੱਲੇ ਗੁਰਦੁਆਰਾ ਸਾਹਿਬ ਦੇ ਮੈਨੇਜਰ, ਸਕੂਲਾਂ/ਕਾਲਜਾਂ ਦੇ ਪ੍ਰਿੰਸੀਪਲਾਂ ਨੂੰ ਬਜਟ ਸਬੰਧੀ ਬੁਲਾਇਆ ਗਿਆ ਹੈ।ਪਹਿਲਾਂ ਇੱਕੋ ਫੰਡ ਤਿੰਨ-ਤਿੰਨ ਜਗਾ ਤੇ ਦਰਸਾਇਆ ਜਾਂਦਾ ਸੀ, ਇਸ ਵਾਰ ਇੱਕ ਫੰਡ, ਇਕ ਹੀ ਜਗਾ ਤੇ ਦਰਸਾਇਆ ਗਿਆ ਹੈ।ਲਗਪਗ ੨੬੭ ਕਰੋੜ ਰੁਪਇਆ ਵੱਖ-ਵੱਖ ਜਗ੍ਹਾ ਤੇ ਦਰਸਾਇਆ ਜਾਂਦਾ ਸੀ, ਇਸ ਵਾਰ ਇੱਕ ਹੀ ਜਗਾ ਤੇ ਦਰਸਾਇਆ ਗਿਆ ਹੈ। ਗੁਰਦੁਆਰਾ ਸਾਹਿਬਾਨ ਦੀ ਆਮਦਨ ਸੰਗਤ ਤੇ ਨਿਰਭਰ ਕਰਦੀ ਹੈ।ਪ੍ਰੰਤੂ ਖਰਚੇ ਤਾਂ ਕਰਨੇ ਹੀ ਪੈਣੇ ਹਨ।ਕਰੋਨਾ ਮਹਾਂਮਾਰੀ ਕਾਰਨ ਲਗਪਗ ੨੩੩ ਕਰੋੜ ਬਜਟ ਘਾਟਾ ਪਿਆ ਹੈ, ਜੋ ਕਿ ਪਿਛਲੀਆਂ ਬੱਚਤਾਂ ਵਿੱਚੋਂ ਪੂਰਾ ਕੀਤਾ ਗਿਆ ਹੈ।ਸਾਡਾ ਧਰਮ ਹੈ ਕਿ ਜੋ ਅਦਾਰੇ ਖੋਹਲੇ ਹਨ, ਉਹ ਚਲਾਉਣੇ ਵੀ ਹਨ। ਵਿੱਦਿਅਕ ਅਦਾਰਿਆਂ ਦਾ ਘਾਟਾ ੬੩ ਕਰੋੜ ਰੁਪਏ ਹੈ ਪ੍ਰੰਤੂ ਅਸੀਂ ਘਾਟੇ ਕਾਰਨ ਵਿੱਦਿਅਕ ਸੰਸਥਾਵਾਂ ਬੰਦ ਨਹੀਂ ਕਰਨੀਆਂ, ਕਿਸੇ ਨਾ ਕਿਸੇ ਪਾਸੇ ਤੋਂ ਘਾਟਾ ਪੂਰਾ ਕਰਾਂਗੇ। ਦੇਸ ਦੇ ਹੋਰ ਅਦਾਰਿਆਂ ਦੇ ਮੁਲਾਜਮਾਂ ਦੀਆਂ ਤਨਖਾਹਾਂ ਬੰਦ ਹੋ ਗਈਆਂ ਹਨ, ਸਾਨੂੰ ਮਾਣ ਹੈ ਕਿ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਮੁਲਾਜਮਾਂ ਦੀ ਤਨਖਾਹ ਬੰਦ ਨਹੀਂ ਹੋਈ ਹੈ।ਸ਼੍ਰੋਮਣੀ ਗੁ:ਪ੍ਰ:ਕਮੇਟੀ ਪਾਸ ੧੯੫ ਕਰੋੜ ਰੁਪਇਆ ਹੀ ਆਉਣਾ ਹੈ ਬਾਕੀ ਗੁਰਦੁਵਾਰਿਆਂ ਅਤੇ ਵਿੱਦਿਅਕ ਅਦਾਰਿਆਂ ਪਾਸ ਹੀ ਰਹਿਣਾ ਹੈ। ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਹੈ ਕਿ ਬਜਟ ਨੂੰ ਪੜ ਕੇ ਸੰਗਤਾਂ ਨੂੰ ਸਪੱਸ਼ਟ ਤੌਰ ਤੇ ਦੱਸਿਆ ਜਾਵੇ। ਮਾਤਾ ਸਾਹਿਬ ਕੌਰ ਗਰਲਜ ਕਾਲਜ, ਤਲਵੰਡੀ ਸਾਬ੍ਹੋ ਵਿਖੇ ਸਿੱਖ ਬੱਚੀਆਂ ਨੂੰ ਮੁਫਤ ਪੜ੍ਹਾਈ ਕਰਵਾਈ

ਜਾਵੇਗੀ। ਅੰਮ੍ਰਿਤਧਾਰੀ ਵਿੱਦਿਆਰਥੀਆਂ ਨੂੰ ਇੱਕ ਕਰੋੜ ਅੱਸੀ ਲੱਖ ਰੁਪਏ ਵਜੀਫਾ ਦਿੱਤਾ ਗਿਆ ਹੈ ਅਤੇ ਪੰਚਾਸੀ ਲੱਖ ਰੁਪਏ ਹੋਰ ਵਜੀਫਾ ਵੰਡ ਰਹੇ ਹਾਂ। ਮੈਂ ਦਿੱਲੀ ਦੀ ਸੰਗਤ ਨੂੰ ਬੇਨਤੀ ਕੀਤੀ ਤਾਂ ਦਿੱਲੀ ਦੇ ਇਕ ਪਰਿਵਾਰ ਨੇ ਨੌ ਕਰੋੜ ਵੀਹ ਲੱਖ ਰੁਪਏ ਗੁਰੂ ਘਰ ਲਈ ਭੇਟ ਕੀਤੇ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਾਸਤੇ ਦਾਨੀ ਸੰਸਥਾ ਵੱਲੋਂ ਸੇਵਾ ਵਿੱਚ ਸੋਲਰ ਸਿਸਟਮ ਲਗਾਇਆ ਜਾ ਰਿਹਾ ਹੈ। ਆਉਣ ਵਾਲੇ ਸਮੇਂ ਵਿੱਚ ਸੰਗਤ ਤੁਹਾਡੇ ਤੇ ਭਰੋਸਾ ਕਰੇਗੀ। ਅਰਬਾਂ ਰੁਪਏ ਸੰਗਤ ਭੇਟ ਕਰੇਗੀ। ਨਾ ਮੈਂ ਆਪ ਗਲਤ ਕੰਮ ਕਰਨਾ ਹੈ, ਨਾਂ ਕਿਸੇ ਨੂੰ ਕਰਨ ਦੇਣਾ ਹੈ। ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਵੈਬ-ਸਾਈਟ ਤਿਆਰ ਹੋ ਰਹੀ ਹੈ, ਸਾਰਾ ਕੁੱਝ ਵੈਬ-ਸਾਈਟ ਤੇ ਪਾ ਰਹੇ ਹਾਂ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ੪੦੦ ਸਾਲਾ ਪ੍ਰਕਾਸ਼ ਗੁਰਪੁਰਬ ਸਬੰਧੀ ਬਹੁਤ ਵੱਡੇ ਸਮਾਗਮ ਕੀਤੇ ਜਾ ਰਹੇ ਹਨ। ਸਾਰਾ ਸਾਲ ਸਮਾਗਮ ਚੱਲਣਗੇ। ਸਾਰੇ ਹਾਊਸ ਦਾ ਧੰਨਵਾਦ ਕਰਦੀ ਹਾਂ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

**੧੦)ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਜੀ, ਕਾਰਜਕਾਰੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ:-** ਸਿੰਘ ਸਾਹਿਬ ਜੀ ਨੇ ਹਾਊਸ ਨੂੰ ਸੰਬੋਧਨ ਕਰਦਿਆਂ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਬੜੀ ਖੁਸ਼ੀ ਦੀ ਗੱਲ ਹੈ ਕਿ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਹਾਊਸ ਵੱਲੋਂ ਸਰਬਸੰਮਤੀ ਨਾਲ ਬਜਟ ਪਾਸ ਕੀਤਾ ਗਿਆ ਹੈ। ਇਹ ਵੀ ਖੁਸ਼ੀ ਦੀ ਗੱਲ ਹੈ ਕਿ ਬਹੁਤ ਸਮੇਂ ਤੋਂ ੨੫ ਤੋਂ ੩੦% ਬੋਗਸ ਬਜਟ ਪੇਸ਼ ਹੁੰਦਾ ਸੀ। ਕੋਈ ਵੀ ਪ੍ਰਧਾਨ ਜਾਂ ਅਹੁੱਦੇਦਾਰ ਰਿਸਕ ਲੈਣ ਲਈ ਤਿਆਰ ਨਹੀਂ ਸੀ, ਕਿ ਬਜਟ ਘੱਟ ਕਿਉਂ ਗਿਆ ਹੈ। ਮੈਂ ਸਮਝਦਾ ਹਾਂ ਕਿ ਬੀਬੀ ਜਗੀਰ ਕੌਰ ਜੀ ਨੇ ਸੁਨਹਿਰੀ ਕੰਮ ਕੀਤਾ ਹੈ। ਇਹ ਬਜਟ ਤਿਆਰ ਕਰਦੇ ਸਮੇਂ ਬੜੇ ਲੰਮੇ ਸਮੇਂ ਤੋਂ ਮਹਿਸੂਸ ਕੀਤਾ ਜਾ ਰਿਹਾ ਸੀ ਕਿ ਜੋ ਬੋਗਸ ਬਜਟ ਦਰਸਾਇਆ ਜਾਂਦਾ ਹੈ ਉਹ ਠੀਕ ਹੋਣਾ ਚਾਹੀਦਾ ਹੈ। ਪ੍ਰੰਤੂ ਕੋਈ ਵੀ ਇਹ ਰਿਸਕ ਲੈਣ ਲਈ ਤਿਆਰ ਨਹੀਂ ਸੀ। ਇਹ ਹੁਣ ਆ ਕੇ ਠੀਕ ਹੋਇਆ ਹੈ। ਮੈਂ ਅਪੀਲ ਕਰਦਾ ਹਾਂ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਅਤੇ ਸਿਧਾਤਾਂ ਦਾ ਵੱਧ ਤੋਂ ਵੱਧ ਪ੍ਰਚਾਰ ਕੀਤਾ ਜਾਵੇ। ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ੧੯੨੫ ਤੋਂ ਹੀ ਤੋੜਨ ਦਾ ਯਤਨ ਹੋ ਰਿਹਾ ਹੈ। ੧੯੪੭ ਤੋਂ ਇਹ ਯਤਨ ਤੇਜ ਹੋ ਗਏ ਹਨ। ੧੯੮੪ ਵਿੱਚ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਤੋੜਨ ਦਾ ਯਤਨ ਵੀ ਕੀਤਾ ਗਿਆ। ਹੁਣ ਵੀ ਸ਼ੋਸ਼ਲ ਮੀਡੀਆ ਤੇ ਬੇ-ਬੁਨਿਆਦ ਪ੍ਰਚਾਰ ਕੀਤਾ ਜਾ ਰਿਹਾ ਹੈ। ਸਾਨੂੰ ਬੇ-ਬੁਨਿਆਦ ਬਿਆਨਬਾਜ਼ੀ ਦਾ ਜੁਆਬ ਦੇਣਾ ਚਾਹੀਦਾ ਹੈ। ਨੇਗੈਟਿਵ ਪ੍ਰਚਾਰ ਹੋ ਰਿਹਾ ਹੈ, ਉਸ ਦੇ ਵਿਰੁੱਧ ਪਾਜੇਟਿਵ ਪ੍ਰਚਾਰ ਕੀਤਾ ਜਾਣਾ ਚਾਹੀਦਾ ਹੈ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਪ੍ਰਧਾਨ ਸਾਹਿਬ ਵੱਲੋਂ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਦਿੱਤੇ ਸਹਿਯੋਗ ਲਈ ਧੰਨਵਾਦ ਕੀਤਾ ਗਿਆ। ਇਸ ਉਪਰੰਤ ਅਨੰਦ ਸਾਹਿਬ ਦਾ ਪਾਠ ਭਾਈ ਹਰਮਿੱਤਰ ਸਿੰਘ-ਕਥਾ ਵਾਚਕ, ਗੁ: ਸ੍ਰੀ ਮੰਜੀ ਸਾਹਿਬ, ਦੀਵਾਨ ਹਾਲ ਨੇ ਕੀਤਾ ਅਤੇ ਸਮਾਪਤੀ ਦੀ ਅਰਦਾਸ ਭਾਈ ਸੁਲਤਾਨ ਸਿੰਘ ਨੇ ਕੀਤੀ। ਹੁਕਮਨਾਮਾ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਨੇ ਲਿਆ। ਫੁਰਮਾਨ ਆਇਆ:-

*ਸੋਰਠਿ ਮਹਲਾ ੫ ॥*

*ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥*

*ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥੧॥*

ਗੁਰੂ ਪੰਥ ਦਾ ਦਾਸ,
ਸਹੀ/-
**ਮੁੱਖ ਸਕੱਤਰ**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ।

ਹਿਸਾਬ-ਕਿਤਾਬ

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਫਰਵਰੀ ੨੦੨੧

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੩੩ | ੦ | ੬੫੩੪੧੩੧੩ |
| ੨ | ਧਾਰਮਿਕ ਫੰਡ ੮੭ | ੯੩ | ੦ | ੨੬੬੪੦੨੧ |
| ੩ | ਪ੍ਰਚਾਰ ਸਹਾਇਤਾ | ੧੧੮ | ੦ | ੩੮੭੨੫੦ |
| ੪ | ਸੂਦ ਬੈਂਕਾਂ | ੧੫੧ | ੦ | ੩੦੦੨੩੩੭੫ |
| ੫ | ਧਾਰਮਿਕ ਪ੍ਰੀਖਿਆ ਵਜ਼ੀਫੇ | ੧੭੩ | ੮੪੧੫੧੬ | ੩੪੫ |
| ੬ | ਪੱਤਰ ਵਿਹਾਰ ਕੋਰਸ ਤੇ ਖੋਜ ਕੇਂਦਰ | ੨੦੬ | ੩੦੬੦੧੧ | ੦ |
| ੭ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੩੨ | ੧੫੭੦੭੭੬ | ੯੧੫੦ |
| ੮ | ਗੁਰਮਤਿ ਗਿਆਨ ਹਿੰਦੀ | ੨੬੪ | ੨੯੬੧੨੭ | ੧੨੫੦ |
| ੯ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੮੧ | ੮੦੨੦੫੯ | ੦ |
| ੧੦ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੧੪ | ੦ | ੩੧੦੧੧ |
| ੧੧ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ੍ਰੀਦ) | ੩੨੩ | ੧੬੧੩੮੯ | ੦ |
| ੧੨ | ਲਿਟਰੇਚਰ ਫੁਟਕਲ | ੩੨੯ | ੬੦੦ | ੦ |
| ੧੩ | ਉੱਚ-ਹਸਤੀਆਂ, ਪੰਥਕ-ਵਿਦਵਾਨਾਂ ਅਤੇ ਵੱਖ-ਵੱਖ ਖੇਤਰਾਂ ਵਿੱਚ ਨਾਮ ਰੌਸ਼ਨ ਕਰਨ ਵਾਲੇ ਸਿੱਖ ਵਿਦਿਆਰਥੀਆਂ ਨੂੰ ਸਨਮਾਨ | ੩੩੫ | ੬੪੨੦੦ | ੦ |
| ੧੪ | ਤਨਖ਼ਾਹ ਸਟਾਫ ਦਫ਼ਤਰ | ੩੫੨ | ੩੯੫੮੪੭੪ | ੦ |
| ੧੫ | ਤਨਖ਼ਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੫੯ | ੬੯੪੫੮੨ | ੦ |
| ੧੬ | ਤਨਖ਼ਾਹ ਤੇ ਸਫ਼ਰ ਖ਼ਰਚ ਅਲਾਊਂਸ ਡਰਾਈਵਰਜ਼ | ੩੬੮ | ੭੮੭੮੩੩ | ੦ |
| ੧੭ | ਤਨਖ਼ਾਹ ਧਾਰਮਿਕ ਟੀਚਰ | ੩੭੯ | ੯੨੦੧੭੯ | ੦ |
| ੧੮ | ਡਾਕ ਤੇ ਤਾਰ ਖ਼ਰਚ | ੩੮੫ | ੪੧੪੨ | ੦ |
| ੧੯ | ਫਿਲਮਾਂ ਰਾਹੀਂ ਪ੍ਰਚਾਰ (ਤਨਖ਼ਾਹ ਫਿਲਮ ਉਪਰੇ:,ਮੁੰਰ: ਤੇ ਸ:ਖ: ਆਦਿ) | ੪੦੧ | ੨੯੩੬੦੪ | ੦ |
| ੨੦ | ਖ਼ਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੩੨ | ੩੪੦੩੧੨ | ੦ |
| ੨੧ | ਟੈਲੀਫੋਨ | ੪੬੫ | ੧੬੮੯੬ | ੦ |
| ੨੨ | ਮੁਰੰਮਤ ਸਮਾਨ ਦਫ਼ਤਰ | ੪੭੩ | ੨੨੬੨੯ | ੦ |
| ੨੩ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੮੨ | ੬੧੯੦ | ੦ |
| ੨੪ | ਐਂਟਰਟੇਨਮੈਂਟ (ਆਉ ਭਗਤ) | ੫੦੩ | ੧੩੬੦੨ | ੦ |
| ੨੫ | ਵਰਦੀਆਂ ਮੁਲਾਜ਼ਮਾਂ | ੫੦੭ | ੬੧੫੯੦੨ | ੦ |
| ੨੬ | ਸਫ਼ਰ ਖ਼ਰਚ ਮੁਲਾਜ਼ਮਾਂ | ੫੨੨ | ੧੩੬੯੨ | ੦ |
| ੨੭ | ਫੁਟਕਲ ਦਫ਼ਤਰ ਤੇ ਰੌਸ਼ਨੀ | ੫੪੩ | ੧੦੨੦੨ | ੦ |
| ੨੮ | ਬੀਮਾ ਗੱਡੀਆਂ ਤੇ ਕੈਸ਼ | ੫੫੩ | ੧੧੮੫੩ | ੦ |

| | | | | |
|---|---|---|---|---|
| ੨੯ | ਬੀਮਾ ਪੇਸ਼ਗੀ ਮੁਲਾਜ਼ਮਾਂ ਮੈਡੀਕਲੇਮ | ੫੭੦ | ੦ | ੭੮੪੨੮ |
| ੩੦ | ਗਰੈਚੂਇਟੀ ਤੇ ਛੁੱਟੀਆਂ ਆਦਿ (ਸ਼੍ਰੋਮਣੀ ਕਮੇਟੀ ਨੂੰ) | ੫੭੭ | ੧੦੦੦੦੦੦੦ | ੦ |
| ੩੧ | ਸ਼ਤਾਬਦੀਆਂ ਸਮਾਰੋਹ | ੫੯੯ | ੧੫੦੪੨੫੮ | ੦ |
| ੩੨ | ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਅਤੇ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ ਬੁੱਢਾ ਜੋਹੜ | ੬੯੧ | ੮੨੪੫੪੮ | ੨੭੨੨੦ |
| ੩੩ | ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ਼, ਗੁਰੂ ਕੀ ਵਡਾਲੀ | ੭੦੧ | ੨੩੧੪੭੯ | ੦ |
| ੩੪ | ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ ਕੀ (ਬਠਿੰਡਾ) | ੭੧੩ | ੫੪੭੮੯੯ | ੩੬੯੨੮ |
| ੩੫ | ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ ਫਿਰੋਜ਼ਪੁਰ | ੭੨੭ | ੧੫੨੬੦੭ | ੪੨੩੬ |
| ੩੬ | ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੭੩੭ | ੧੬੬੫੫੩ | ੦ |
| ੩੭ | ਸਬ-ਆਫਿਸ (ਸ੍ਰੀ ਅਨੰਦਪੁਰ ਸਾਹਿਬ) | ੭੪੬ | ੭੩੫੯ | ੦ |
| ੩੮ | ਸਬ-ਆਫਿਸ ਤਲਵੰਡੀ ਸਾਬੋ ਕੀ ਬਠਿੰਡਾ | ੭੫੨ | ੭੭੩੭ | ੦ |
| ੩੯ | ਗੁਰ:ਸੰਗੀਤ ਵਿਦਿਆਲੇ:(ਬਾਦੀਆਂ, ਮੁਕਤਸਰ ਸਾਹਿਬ, ਭੂਰਾ ਕੋਹਨਾ, ਕਾਲਾਮਾਲਾ ਸੰਗਰੂਰ ) ਤਨ:, ਸ:ਖ: ਤੇ ਫੁਟ:ਆਦਿ | ੭੬੭ | ੩੮੯੩੩੯ | ੦ |
| ੪੦ | ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ: ਆਲਮਗੀਰ) ਤਨਖ਼ਾਹਾਂ, ਸਫ਼ਰ ਖ਼ਰਚ ਤੇ ਫੁਟਕਲ ਆਦਿ | ੭੯੦ | ੬੭੧੨੫੮ | ੦ |
| ੪੧ | ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੮੦੫ | ੯੬੦੨੮ | ੦ |
| ੪੨ | ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਆਫ ਐਡਵਾਂਸ ਸਿੱਖ ਸਟੱਡੀਜ, (ਤਨਖ਼ਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੮੨੧ | ੭੫੯੪੭੮ | ੨੮੪੬੭ |
| ੪੩ | ਮੁਰਮੰਤ ਇਮਾਰਤਾਂ (ਮਿਸ਼: ਕਾਲਜ ਅੰਮ੍ਰਿਤਸਰ, ਗੁਰਮਤਿ ਇੰ: ਤਲਵੰਡੀ ਸਾਬੋ੍, ਸੁਲਤਾਨਪੁਰ ਲੋਧੀ, ਸ੍ਰੀ ਅਨੰਦਪੁਰ ਸਾਹਿਬ, ਡੇਰਾ ਬਾਬਾ ਨਾਨਕ ਅਤੇ ਬਰਨਾਲਾ | ੮੨੯ | ੩੯੧੫੯ | ੦ |
| ੪੪ | ਤਨਖ਼ਾਹ ਭਾਈ ਨਗਾਹੀਆ ਜੀ ਪਬ:ਸਕੂਲ ਫਾਰ ਡੈਫ ਆਲਮਗੀਰ ਲੁਧਿਆਣਾ | ੮੩੬ | ੧੦੪੯੦੮ | ੦ |
| ੪੫ | ਤਨਖ਼ਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੫੦ | ੮੨੧੫੩੬੭ | ੫੧੩੭੫ |
| ੪੬ | ਸਫ਼ਰ ਖ਼ਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੬੩ | ੬੪੦੪੯੬ | ੦ |
| ੪੭ | ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ, ਨਸ਼ਾ ਮੁਕਤੀ ਮੁਹਿੰਮ ਅਤੇ ਗੁਰਮਤਿ ਦਸਤਾਰ ਸਮਾਗਮ | ੮੮੮ | ੪੪੮੯੪੬ | ੦ |
| ੪੮ | ਫੁਟਕਲ ਖ਼ਰਚ ਪੰਜਾਬ ਪ੍ਰਚਾਰ | ੯੧੧ | ੨੮੦ | ੦ |
| ੪੯ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, ਕੁਰੂਕਸ਼ੇਤਰ | ੯੧੯ | ੬੦੪੫੧੮ | ੩੦੯੫ |
| ੫੦ | ਫੁਟਕਲ ਦਫ਼ਤਰ ਹਰਿਆਣਾ ਸਿੱਖ ਮਿਸ਼ਨ | ੯੨੯ | ੩੬੭੧੦ | ੦ |
| ੫੧ | ਗੁਰ:ਵਿਦਿਆਲਾ ਸ਼ੇਖੂਪੁਰਾ ਮੰਚੂਰੀ, ਕਰਨਾਲ ਤਨ:, ਵਜੀ:, ਸ:ਖ਼ਰਚ ਤੇ ਫੁਟ: | ੯੫੭ | ੧੪੪੬੪੨ | ੦ |
| ੫੨ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ (ਗੁ: ਪਲਾਹ ਸਾਹਿਬ, (ਊਨਾ) | ੯੬੬ | ੨੦੬੧੭੨ | ੦ |

| | | | |
|---|---|---|---|
| ੫੩ ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਰਾਜਿਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੭੬ | ੪੬੭੭੭ | ੦ |
| ੫੪ ਤਨ:ਸਫ਼ਰ ਖ਼ਰਚ ਸਟਾਫ਼ (ਹਾਪੜ) ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਮਿਸ਼ਨ | ੧੦੦੭ | ੧੭੦੯੬੦੮ | ੦ |
| ੫੫ ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ ਗੁਰਮਤਿ ਦਸਤਾਰ ਸਮਾਗਮ, ਖ਼ਰਚ ਗੱਡੀਆਂ ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੧੫ | ੨੨੦੬੫੧ | ੦ |
| ੫੬ ਟੈਕਸਿਸ ਹਾਊਸ ਤੇ ਪਾਣੀ ਅਤੇ ਬਿੱਲ ਬਿਜਲੀ ਮੁਰੰਮਤ ਸਮਾਨ (ਹਾਪੜ) ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੨੮ | ੪੮੯੭੩ | ੨੪੫੫ |
| ੫੭ ਫੁਟਕਲ ਦਫ਼ਤਰ ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੩੫ | ੧੬੩੩੨ | ੦ |
| ੫੮ ਸ੍ਰੀ ਗੁਰੂ ਰਾਮ ਦਾਸ ਜੀ ਗੁਰਮਤਿ ਵਿਦਿਆਲਾ ਸ਼ਾਹਜਹਾਨਪੁਰ ਯੂ.ਪੀ. | ੧੦੪੬ | ੧੧੯੩੧੮ | ੦ |
| ੫੯ ਗੁਰਦੁਆਰਾ ਗੁਰੂ ਨਾਨਕ ਦਰਬਾਰ ਯੂ.ਪੀ. | ੧੦੫੫ | ੬੧੭੮੩ | ੦ |
| ੬੦ ਗੁਰ: ਸਾਹਿਬਾਨ ਨੱਕਾ ਕੂਆਂ, ਸੰਤ ਸਭਾ ਨਗੀਨਾ, ਬ੍ਰਿੰਦਾਬਨ, ਗੜ੍ਹਮੁਕਤੇਸਰ ਯੂ.ਪੀ. | ੧੦੬੫ | ੧੨੨੨੮ | ੦ |
| ੬੧ ਸੰਗੀਤ ਵਿਦਿਆਲਾ ਬਗੜੀ ਗਜਰੋਲਾ ਯੂ.ਪੀ. | ੧੦੭੪ | ੩੯੩੪ | ੦ |
| ੬੨ ਗੁ: ਭਗਤ ਕਬੀਰ ਜੀ ਮਗਹਰ ਗੋਰਖਪੁਰ ਯੂ.ਪੀ. | ੧੦੮੩ | ੩੭੭੪੮ | ੦ |
| ੬੩ ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਪੂਰਬੀ ਭਾਰਤ ਸਿੱਖ ਮਿਸ਼ਨ (ਕਲਕੱਤਾ) ਅਤੇ ਉੜੀਸਾ ਮਿਸ਼ਨ (ਬਿੱਲ ਫੁਟਕਲ ਆਦਿ) ਅਹਿਮਦਾਬਾਦ, ਗੁਜਰਾਤ | ੧੦੯੮ | ੧੨੦੧੬੮ | ੦ |
| ੬੪ ਤਨ: ਤੇ ਸਫ਼ਰ ਖ਼ਰਚ ਸਟਾਫ਼ ਛਤੀਸਗੜ੍ਹ ਸਿੱਖ ਮਿਸ਼ਨ ਬਿੱਲ ਫੁਟਕਲ ਆਦਿ | ੧੧੧੦ | ੨੧੫੯੧੪ | ੦ |
| ੬੫ ਗੁਰੂ ਨਾਨਕ ਦੇਵ ਗੁ:ਵਿਦਿ: ਛਤੀਸਗੜ੍ਹ ਮਿਸ਼ਨ (ਤਨ: ਸਫ਼ਰ ਖ਼ਰਚ ਅਤੇ ਬਿੱਲ ਆਦਿ) | ੧੧੨੪ | ੧੯੨੩੨੪ | ੦ |
| ੬੬ ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੪ | ੩੯੭੪੨੪ | ੦ |
| ੬੭ ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੭ | ੧੮੧੧੨ | ੦ |
| ੬੮ ਫੁਟਕਲ ਦਫ਼ਤਰ ਲੰਗਰ (ਆਉ ਭਗਤ) ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੪੪ | ੨੩੫੪ | ੦ |
| ੬੯ ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਉਤਰਾਂਚਲ ਸਿੱਖ ਮਿਸ਼ਨ, ਫੁਟਕਲ ਆਦਿ (ਕਾਸ਼ੀਪੁਰ) | ੧੧੫੩ | ੨੯੬੯੫੮ | ੦ |
| ੭੦ ਤਨਖ਼ਾਹ, ਸਫ਼ਰ ਖ਼ਰਚ ਆਦਿ ਸਿੱਖ ਮਿਸ਼ਨ ਨੇਪਾਲ | ੧੧੬੫ | ੧੦੮੫੦ | ੦ |
| ੭੧ ਸਹਾਇਤਾ ਭੇਟਾ ਰਹਿਤ ਪਾਵਨ ਸਰੂਪ | ੧੧੬੯ | ੮੪੦੦ | ੦ |
| ੭੨ ਸਹਾਇਤਾ ਲਾਇਬ੍ਰੇਰੀਆਂ ਲਿਟਰੇਚਰ ਆਦਿ | ੧੧੭੬ | ੧੦੦੦੬੧ | ੦ |
| ੭੩ ਸਹਾਇਤਾ ਗੁਰਦੁਆਰਾ ਸਾਹਿਬਾਨ | ੧੧੯੦ | ੬੭੪੭੦੦ | ੦ |
| ੭੪ ਸਹਾਇਤਾ ਭੇਟਾ ਰਹਿਤ ਕੀਰਤਨੀ ਸਾਜ਼ | ੧੨੪੭ | ੧੫੭੦੦ | ੦ |

| | | | | |
|---|---|---|---|---|
| ੭੫ | ਸਹਾਇਤਾ ਧਾਰਮਿਕ ਵਿਦਿਆ ਸਕੂਲਾਂ/ਕਾਲਜਾਂ, ਯੂਨੀਵਰਸਿਟੀ | ੧੨੭੫ | ੧੪੮੦੦੦ | ੦ |
| ੭੬ | ਸਹਾਇਤਾ ਧਰਮ ਪ੍ਰਚਾਰ ਵਿਦਿਆਰਥੀ ਖੇਤਰ ਅਤੇ ਸਿੱਖ ਸ਼ਸਤਰ ਵਿਦਿਆ (ਗਤਕਾ) | ੧੨੯੬ | ੧੨੫੩੦ | ੦ |
| ੭੭ | ਸਹਾਇਤਾ ਪੀੜ੍ਹਤ ਪਰਿਵਾਰ | ੧੩੫੬ | ੧੩੪੦੬੦੦ | ੦ |
| ੭੮ | ਸਹਾਇਤਾ ਧਾਰਮਿਕ, ਪੰਥਕ ਤੇ ਸਮਾਜ ਸੇਵੀ ਸੰਸਥਾਵਾਂ, ਪਿੰਡਾਂ ਦੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, ਪੰਥਕ ਵਿਦਿਵਾਨਾਂ ਨੂੰ ਸਨਮਾਨ | ੧੪੦੦ | ੪੯੦੦੦ | ੦ |
| ੭੯ | ਸਹਾਇਤਾ ਮੁਫਤ ਵਿੱਦਿਆ ਅੰਮ੍ਰਿਤਧਾਰੀ ਵਿਦਿਆਰਥੀ (ਸ਼੍ਰੋ:ਗੁ:ਪ੍ਰ:ਕਮੇਟੀ ਨੂੰ) | ੧੪੧੮ | ੧੩੧੪੦੫੦੦ | ੦ |
| ੮੦ | ਸਹਾਇਤਾ ਬੀਬੀ ਭਾਨੀ ਕੰਨਿਆ ਨੇਤਰਹੀਣ ਵਿਦਿ: ਸੰਨ ਸਾਹਿਬ ਛੇਹਰਟਾ ਰੋਡ ਸ੍ਰੀ ਅੰਮ੍ਰਿਤਸਰ | ੧੪੬੦ | ੫੦੦੦੦ | ੦ |
| ੮੧ | ਸਟਾਕ ਲਿਟਰੇਚਰ, ਡਾਇਰੀ, ਕੈਲੰਡਰ ਆਦਿ (ਛਪਾਈ) ਪੂੰਜੀਗਤ ਖ਼ਰਚੇ | ੧੫੧੩ | ੬੦੪੨੫ | ੧੮੯੧੧੩ |
| ੮੨ | ਸਟਾਕ ਕਕਾਰ ਅੰਮ੍ਰਿਤ ਸੰਚਾਰ | ੧੫੩੪ | ੧੮੦੫੦੦ | ੩੨੮੨੮੫ |
| ੮੩ | ਸਮਾਨ ਦਫ਼ਤਰ ਧਰਮ ਪ੍ਰਚਾਰ | ੧੫੬੨ | ੭੨੫੦ | ੦ |
| ੮੪ | ਸਮਾਨ ਸਬ-ਆਫਿਸ (ਸ੍ਰੀ ਅਨੰਦਪੁਰ ਸਾਹਿਬ) | ੧੫੬੯ | ੭੦੦ | ੦ |
| ੮੫ | ਸਮਾਨ ਦਫ਼ਤਰ ਗੁਰੂ ਨਾਨਕ ਦੇਵ ਗੁ:ਵਿਦਿ: ਛੱਤੀਸਗੜ੍ਹ | ੧੫੮੫ | ੨੦੯੦ | ੦ |
| ੮੬ | ਸਮਾਨ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਤੇ ਬੁੱਢਾ ਜੌਹੜ | ੧੫੮੭ | ੨੩੬੦ | ੦ |
| ੮੭ | ਕਿਤਾਬਾਂ ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ ਕੀ (ਬਠਿੰਡਾ) | ੧੬੪੯ | ੭੪੫੦ | ੦ |
| ੮੮ | ਇਮਾਰਤ ਦਫ਼ਤਰ ਧਰਮ ਪ੍ਰਚਾਰ ਕਮੇਟੀ | ੧੬੮੦ | ੫੨੪੦੪ | ੦ |
| ੮੯ | ਇਮਾਰਤ ਬਾਬਾ ਬੰਦਾ ਸਿੰਘ ਜੀ ਬਹਾਦਰ ਕਿਲਾ ਲੋਹਗੜ੍ਹ ਹਰਿ: | ੧੭੧੪ | ੫੩੩੯੯੭ | ੦ |
| ੯੦ | ਆਮਦਨ ਕਰ | ੧੭੭੩ | ੪੦੮੨੦੦ | ੪੬੩੫੦੦ |
| ੯੧ | ਟੀ.ਡੀ.ਐਸ. (ਅਦਾਇਗੀ ਯੋਗ) | ੧੭੯੧ | ੭੭੨੩੭ | ੮੭੫੧ |
| ੯੨ | ਐਸ.ਜੀ.ਐਸ.ਟੀ | ੧੮੨੬ | ੭੫੨੫੫ | ੦ |
| ੯੩ | ਸੀ.ਜੀ.ਐਸ.ਟੀ | ੧੮੩੬ | ੭੫੨੫੫ | ੦ |
| ੯੪ | ਪ੍ਰੋਫੈਸ਼ਨਲ ਟੈਕਸ ਪੰਜਾਬ ਸਰਕਾਰ | ੧੮੫੮ | ੨੦੦੦ | ੫੭੬੦੦ |
| ੯੫ | ਅਣਦਿੱਤੀ ਤਨਖ਼ਾਹ | ੨੦੦੯ | ੧੦੮੪੯ | ੩੧੯੨੫ |
| ੯੬ | ਅਣਦਿੱਤੇ ਬਿਲਜ਼ | ੨੦੨੪ | ੦ | ੧੫੭੪੪ |
| ੯੭ | ਅਣਦਿੱਤੇ ਬਿਲਜ਼ ਸ਼੍ਰੋਮਣੀ ਕਮੇਟੀ (ਗੁਰਬਾਣੀ ਤੇ ਗੁਰਮਤਿ ਲਿਟ: ਫੰਡ) | ੨੦੩੪ | ੦ | ੪੫੯੧੭ |
| ੯੮ | ਪੇਸ਼ਗੀ ਜਨਰਲ | ੨੦੯੫ | ੭੩੦੭੭੦੭ | ੪੪੭੫੦੮੬ |
| ੯੯ | ਜਮਾਨਤ ਵਿਦਿਆਰਥੀਆਂ | ੨੨੮੭ | ੦ | ੨੭੦੦੦ |
| ੧੦੦ | ਅਮਾਨਤ ਕਿਰਾਇਆ ਤੇ ਬਿਜਲੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ | ੨੩੨੧ | ੧੦੭੦੯੩ | ੧੦੭੦੯੩ |
| ੧੦੧ | ਅਮਾਨਤ ਕਿਰਾਇਆ ਸ੍ਰੀ ਫਤਹਿਗੜ੍ਹ ਸਾਹਿਬ | ੨੩੩੧ | ੦ | ੮੦੦੦ |
| ੧੦੨ | ਅਮਾਨਤ ਕਿਰਾਇਆ ਤਲਵੰਡੀ ਸਾਬੋ, ਬਠਿੰਡਾ | ੨੩੩੯ | ੦ | ੨੯੪੯੧ |

| | | | |
|---|---|---|---|
| ੧੦੩ ਅਮਾਨਤ ਸ਼੍ਰੋਮਣੀ ਕਮੇਟੀ | ੨੩੫੩ | ੦ | ੨੦੬੫੦ |
| ੧੦੪ ਅਮਾਨਤ ਕਿਰਾ: ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ | ੨੩੬੫ | ੦ | ੧੨੯੮ |
| ੧੦੫ ਅਮਾਨਤ ਮੁਲਾਜ਼ਮਾਂ ਭਲਾਈ ਪ੍ਰਚਾਰਕ ਸਾਹਿਬਾਨ | ੨੩੬੯ | ੬੨੮੦੦ | ੬੨੮੦੦ |
| ੧੦੬ ਪ੍ਰੋ: ਫੰਡ ਸਟਾਫ਼ | ੨੩੯੭ | ੩੬੮੯੯੫੦ | ੩੬੮੯੯੫੦ |
| ੧੦੭ ਕਰਜਾ ਪ੍ਰੋ: ਫੰਡ | ੨੪੩੪ | ੬੬੦੫੦ | ੬੬੦੫੦ |
| ੧੦੮ ਜਮਾਨਤਾਂ ਮੁਲਾਜ਼ਮਾਂ | ੨੪੧੧ | ੬੮੩੨ | ੨੭੫੦੦ |
| ੧੦੯ ਸਕਿਉਰਟੀ ਜਨਰਲ (ਟੈਲੀਫੋਨ, ਗੈਸ, ਬਿਜਲੀ ਆਦਿ) | ੨੪੨੬ | ੬੪੭੦ | ੦ |
| ੧੧੦ ਸੇਫ਼ ਖਾਤਾ | ੨੫੦੨ | ੨੦੦੦੦੦੦ | ੬੦੦੦੦੦ |
| ੧੧੧ S.B a/c no.੬੫੦੩੮੬੦੦੪੯੦ SBI, ਬਾਗ ਜਲਿਆਂਵਾਲਾ, ਅੰਮ੍ਰਿਤਸਰ | ੨੫੪੩ | ੧੯੯੧੧੩੩੧ | ੧੬੧੧੫੧੭੪ |
| ੧੧੨ S.B a/c no.੭੪੭੯੦੦੦/੦੦੦੦੮੭੩੨ PNB, ਸਰਾਂਏ, ਅੰਮ੍ਰਿਤਸਰ | ੨੬੨੬ | ੫੩੦੭੬੫੪ | ੨੪੩੪੯੩੪ |
| ੧੧੩ S.B a/c no.੧੩੧੩੧੦੦੦੦੧੭੯੬੬ HDFC, ਗੋਲਡਨ ਟੈਂਪਲ, ਅੰਮ੍ਰਿਤਸਰ | ੨੬੭੫ | ੨੬੦੪੭੦੧੧ | ੨੫੯੬੬੩੯੮ |
| ੧੧੪ S.B a/c no.੨੪੮੦ PSB, ਸਰਾਂਏ ਅੰਮ੍ਰਿਤਸਰ | ੨੭੩੮ | ੪੮੬੩੫੬੦੭੪ | ੪੮੫੪੧੭੨੦੮ |
| ੧੧੫ F.d a/c ਸਰਾਂਏ ਅੰਮ੍ਰਿਤਸਰ | ੨੭੯੯ | ੪੮੦੦੦੦੦੦੦ | ੦ |
| ੧੧੬ S.B a/c no.੯੧੧੦੧੦੦੩੦੩੭੪੬੭੨ Axis Bank, ਕੋਰਟ ਰੋਡ, ਅੰਮ੍ਰਿਤਸਰ | ੨੮੯੬ | ੨੨੩੩੦੯੯੧੭ | ੨੧੩੫੨੨੭੧੫ |
| ੧੧੭ ਮਿਆਦੀ ਹਿਸਾਬ ਐਕਸਿਸ ਬੈਂਕ ਕੋਰਟ ਰੋਡ ਅੰਮ੍ਰਿਤਸਰ | ੨੯੦੫ | ੦ | ੨੦੦੦੦੦੦੦੦ |
| ੧੧੮ S.B a/c No ੦੮੧੧੬੫੫੬੪੨ ਕੋਟਿਕ ਮਹਿੰਦਰਾ ਬੈਂਕ ਮਾਲ ਰੋਡ | ੨੯੧੦ | ੦ | ੧੦੦੦੦੦੦੦ |
| ੧੧੯ S.B a/c ੦੦੫੬੦੬੦੪੦੧੦੦੦੧੨੬੨੬ ਜੰਮੂ ਐਂਡ ਕਸ਼ਮੀਰ ਬੈਂਕ ਸਾਸ਼ਤਰੀ ਮਾਰਕੀਟ ਅੰਮ੍ਰਿਤਸਰ | ੨੯੧੪ | ੨੬੬੯੧੨੮੮੫ | ੨੬੬੯੧੨੮੮੫ |
| ੧੨੦ F.D a/c ਜੰਮੂ ਐਂਡ ਕਸ਼ਮੀਰ ਬੈਂਕ ਸਾਸ਼ਤਰੀ ਮਾਰਕੀਟ ਅੰਮ੍ਰਿਤਸਰ | ੨੯੨੧ | ੦ | ੨੫੦੦੦੦੦੦੦ |
| **ਜੋੜ :-** | | **੧੫੭੯੨੧੧੨੦੪** | **੧੫੭੯੩੧੪੯੮੬** |
| **ਹੱਥ ਦੀ ਬਾਕੀ :-** | | **੪੫੨੭੩੧** | **੩੬੪੯੩੯** |
| **ਕੁੱਲ ਜੋੜ :-** | | **੧੫੭੯੬੭੯੯੨੫** | **੧੫੭੯੬੭੯੯੨੫** |

**ਸਹੀ/-** **ਸਹੀ/-**

**ਚੀਫ਼ ਅਕਾਊਂਟੈਂਟ,** **ਸਕੱਤਰ,**

**ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।**

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਅਪ੍ਰੈਲ ੨੦੨੧

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ਸਸਪੈਂਸ | ੫ | ੦ | ੯੩੦੨੪੭੩੯੩ |
| ੨ | ਧਾਰਮਿਕ ਫੰਡ ੮੫ | ੭ | ੮੩੫੩੬੬੭੬੮ | ੧੨੭੮੪੦੪੪ |
| ੩ | ਧਾਰਮਿਕ ਫੰਡ ੮੭ | ੭੯ | ੯੪੮੮੦੬੨੫ | ੧੬੩੯੩੩੦ |
| ੪ | ਪ੍ਰਚਾਰ ਸਹਾਇਤਾ | ੧੦੫ | ੦ | ੧੨੦੦੦ |
| ੫ | ਸੂਦ ਬੈਂਕਾਂ | ੧੪੭ | ੦ | ੩੬੯੯੫੮੦ |
| ੬ | ਧਾਰਮਿਕ ਪ੍ਰੀਖਿਆ ਵਜ਼ੀਫੇ | ੧੬੧ | ੫੪੩੩੩੫ | ੦ |
| ੭ | ਪੱਤਰ ਵਿਹਾਰ ਕੋਰਸ ਤੇ ਖੋਜ ਕੇਂਦਰ | ੨੦੧ | ੩੦੦੦੬੫ | ੦ |
| ੮ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੨੨ | ੧੬੪੨੩੭੪ | ੩੪੫੦ |
| ੯ | ਗੁਰਮਤਿ ਗਿਆਨ ਹਿੰਦੀ | ੨੫੭ | ੨੭੫੨੮੧ | ੬੯੦ |
| ੧੦ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੭੭ | ੪੫੮੪੬੩ | ੦ |
| ੧੧ | ਕਿਰਾ: ਦੁਕਾਨਾਂ ਤੇ ਫਲੈਟਸ ਸਿੱਖ ਮਿਸ਼ਨ ਹਰਿ: | ੩੦੩ | ੪੫੫੪੮੧ | ੦ |
| ੧੨ | ਜਾਇਦਾਦ ਕਿਰਾਇਆ ਸਿੱਖ ਮਿਸ਼ਨ ਹਰਿ: | ੩੦੯ | ੦ | ੪੫੫੪੮੧ |
| ੧੩ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੧੨ | ੩੯੫੬੦੮ | ੩੧੦੧੧ |
| ੧੪ | ਜਾਇਦਾਦ ਯੂ.ਪੀ. ਸਿੱਖ ਮਿਸ਼ਨ ਹਾਪੜ | ੩੧੭ | ੦ | ੩੯੫੬੦੮ |
| ੧੫ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ੍ਰੀਦ) | ੩੧੯ | ੧੭੭੦੯੭੮ | ੦ |
| ੧੬ | ਤਨਖ਼ਾਹ ਸਟਾਫ ਦਫ਼ਤਰ | ੩੪੯ | ੩੯੯੩੭੬੪ | ੦ |
| ੧੭ | ਤਨਖ਼ਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੫੭ | ੭੨੦੨੬੦ | ੦ |
| ੧੮ | ਤਨਖ਼ਾਹ ਤੇ ਸਫ਼ਰ ਖ਼ਰਚ ਅਲਾਊਂਸ ਡਰਾਈਵਰਜ਼ | ੩੬੩ | ੭੭੮੮੨੩ | ੦ |
| ੧੯ | ਤਨਖ਼ਾਹ ਧਾਰਮਿਕ ਟੀਚਰ | ੩੭੭ | ੧੧੬੩੫੧੦ | ੦ |
| ੨੦ | ਡਾਕ ਤੇ ਤਾਰ ਖ਼ਰਚ | ੩੮੩ | ੭੧੮੧ | ੦ |
| ੨੧ | ਫਿਲਮਾਂ ਰਾਹੀਂ ਪ੍ਰਚਾਰ (ਤਨਖ਼ਾਹ ਫਿਲਮ ਉਪਰੇ: , ਮੁੰਰ: ਤੇ ਸ:ਖ: ਆਦਿ) | ੩੯੫ | ੨੩੦੧੪੭ | ੦ |
| ੨੨ | ਖ਼ਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੧੪ | ੩੫੪੨੭੭ | ੦ |
| ੨੩ | ਟੈਲੀਫੋਨ | ੪੫੫ | ੨੮੪੦ | ੦ |
| ੨੪ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੭੯ | ੧੮੨੦ | ੦ |
| ੨੫ | ਸਫ਼ਰ ਖ਼ਰਚ ਮੁਲਾਜ਼ਮਾਂ | ੫੧੭ | ੪੮੪੦ | ੦ |
| ੨੬ | ਫੁਟਕਲ ਦਫਤਰ ਤੇ ਰੋਸ਼ਨੀ | ੫੩੭ | ੭੧੦ | ੫੧੦੦੦ |
| ੨੭ | ਬੀਮਾ ਗੱਡੀਆਂ ਤੇ ਕੈਸ਼ | ੫੪੭ | ੫੭੮੨੧ | ੮੫੭੪ |
| ੨੮ | ਸ਼ਤਾਬਦੀਆਂ ਸਮਾਰੋਹ | ੫੮੫ | ੧੦੮੬੦੫੫ | ੨੦੧੯੦੦੫ |

| | | | | |
|---|---|---|---|---|
| ੨੯ | ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਅਤੇ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ ਬੁੱਢਾ ਜੋਹੜ | ੬੮੧ | ੭੪੯੦੬੧ | ੨੭੩੬੩ |
| ੩੦ | ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ਼, ਗੁਰੂ ਕੀ ਵਡਾਲੀ | ੬੯੭ | ੧੯੯੮੭੧ | ੦ |
| ੩੧ | ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ ਕੀ (ਬਠਿੰਡਾ) | ੭੦੭ | ੩੬੭੪੦੯ | ੨੫੦੦੦ |
| ੩੨ | ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ ਫਿਰੋਜ਼ਪੁਰ | ੭੨੧ | ੧੧੯੩੨੨ | ੨੮੦੮ |
| ੩੩ | ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੭੩੩ | ੧੬੯੩੦੨ | ੦ |
| ੩੪ | ਸਬ-ਆਫਿਸ ਤਲਵੰਡੀ ਸਾਬੋ ਕੀ ਬਠਿੰਡਾ | ੭੫੧ | ੫੪੦ | ੦ |
| ੩੫ | ਗੁਰ:ਸੰਗੀਤ ਵਿਦਿਆਲੇ: (ਬਾਦੀਆ, ਮੁਕਤਸਰ ਸਾਹਿਬ, ਭੂਰਾ ਕੋਹਨਾ, ਕਾਲਾਮਾਲਾ ਸੰਗਰੂਰ) ਤਨ:, ਸ:ਖ: ਤੇ ਫੁਟ:ਆਦਿ | ੭੫੭ | ੩੯੮੮੪੨ | ੦ |
| ੩੬ | ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ: ਆਲਮਗੀਰ) ਤਨਖ਼ਾਹਾਂ, ਸਫ਼ਰ ਖ਼ਰਚ ਤੇ ਫੁਟਕਲ ਆਦਿ | ੭੭੮ | ੬੦੮੭੮੪ | ੬੩੩੪ |
| ੩੭ | ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੮੦੩ | ੯੭੨੬੪ | ੦ |
| ੩੮ | ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਆਫ ਐਡਵਾਂਸ ਸਿੱਖ ਸਟੱਡੀਜ, (ਤਨਖ਼ਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੮੧੩ | ੬੭੦੮੬੦ | ੬੪੩੬੯ |
| ੩੯ | ਤਨਖ਼ਾਹ ਭਾਈ ਨਗਾਹੀਆ ਜੀ ਪਬ:ਸਕੂਲ ਫਾਰ ਡੈਫ ਆਲਮਗੀਰ ਲੁਧਿਆਣਾ | ੮੩੩ | ੭੬੦੭੬ | ੦ |
| ੪੦ | ਤਨਖ਼ਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੪੩ | ੭੦੬੮੩੨੭ | ੯੬੬੦ |
| ੪੧ | ਸਫ਼ਰ ਖ਼ਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੫੫ | ੫੫੯੨੫੫ | ੦ |
| ੪੨ | ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ, ਨਸ਼ਾ ਮੁਕਤੀ ਮੁਹਿੰਮ ਅਤੇ ਗੁਰਮਤਿ ਦਸਤਾਰ ਸਮਾਗਮ | ੮੭੫ | ੨੫੦੮੬੩ | ੦ |
| ੪੩ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, ਕੁਰੂਕਸ਼ੇਤਰ | ੯੧੫ | ੬੨੩੮੬੬ | ੩੦੯੫ |
| ੪੪ | ਫੁਟਕਲ ਦਫ਼ਤਰ ਹਰਿਆਣਾ ਸਿੱਖ ਮਿਸ਼ਨ | ੯੨੭ | ੩੦੦੪੩ | ੦ |
| ੪੫ | ਖਰਚ ਗੱਡੀਆ ਹਰਿਆਣਾ ਸਿੱਖ ਮਿਸ਼ਨ | ੯੩੩ | ੩੨੩੦ | ੦ |
| ੪੬ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ ਹਰਿਆਣਾ ਸਿੱਖ ਮਿਸ਼ਨ | ੯੩੯ | ੧੨੩੦੩੯ | ੦ |
| ੪੭ | ਗੁਰ:ਵਿਦਿਆਲਾ ਸ਼ੇਖੂਪੁਰਾ ਮੰਚੂਰੀ, ਕਰਨਾਲ ਤਨ:, ਵਜੀ:, ਸ:ਖਰਚ ਤੇ ਫੁਟ: | ੯੫੩ | ੧੫੨੯੦੮ | ੦ |
| ੪੮ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ (ਗੁ: ਪਲਾਹ ਸਾਹਿਬ, (ਊਨਾ) | ੯੬੩ | ੧੯੧੧੭੫ | ੦ |
| ੪੯ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) | | | |

| | | | | |
|---|---|---|---|---|
| | ਰਾਜਿਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੭੩ | ੪੯੭੬੮ | ੦ |
| ੫੦ | ਤਨ:ਸਫ਼ਰ ਖ਼ਰਚ ਸਟਾਫ਼ (ਹਾਪੜ) ਯੂ.ਪੀ. , ਦਿੱਲੀ ਅਤੇ ਮੱਧ ਪ੍ਰਦੇਸ਼ ਮਿਸ਼ਨ | ੧੦੦੧ | ੧੭੦੮੪੦੩ | ੦ |
| ੫੧ | ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ ਗੁਰਮਤਿ ਦਸਤਾਰ ਸਮਾਗਮ, ਖ਼ਰਚ ਗੱਡੀਆਂ ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੧੩ | ੧੦੮੮੫ | ੦ |
| ੫੨ | ਟੈਕਸਿਸ ਹਾਊਸ ਤੇ ਪਾਣੀ ਅਤੇ ਬਿੱਲ ਬਿਜਲੀ ਮੁਰੰਮਤ ਸਮਾਨ (ਹਾਪੜ) ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੨੫ | ੦ | ੨੫੮੨ |
| ੫੩ | ਸ੍ਰੀ ਗੁਰੂ ਰਾਮ ਦਾਸ ਜੀ ਗੁਰਮਤਿ ਵਿਦਿਆਲਾ ਸ਼ਾਹਜਹਾਨਪੁਰ ਯੂ.ਪੀ. | ੧੦੪੩ | ੯੦੨੬੬ | ੨੩੯੦੧ |
| ੫੪ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਪੂਰਬੀ ਭਾਰਤ ਸਿੱਖ ਮਿਸ਼ਨ (ਕਲਕੱਤਾ) ਅਤੇ ਉੜੀਸਾ ਮਿਸ਼ਨ (ਬਿੱਲ ਫੁਟਕਲ ਆਦਿ) ਅਹਿਮਦਾਬਾਦ, ਗੁਜਰਾਤ | ੧੦੯੫ | ੧੦੦੫੪੪ | ੦ |
| ੫੫ | ਤਨ: ਤੇ ਸਫ਼ਰ ਖ਼ਰਚ ਸਟਾਫ਼ ਛਤੀਸਗੜ੍ਹ ਸਿੱਖ ਮਿਸ਼ਨ ਬਿੱਲ ਫੁਟਕਲ ਆਦਿ | ੧੧੦੭ | ੨੦੯੮੦੩ | ੦ |
| ੫੬ | ਦੀਵਾਨ, ਮੇਲੇ, ਕੈਂਪਸ ਤੇ ਫ਼ਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਛਤੀਸਗੜ੍ਹ ਮਿਸ਼ਨ | ੧੧੧੩ | ੧੨੯੦੭ | ੦ |
| ੫੭ | ਗੁਰੂ ਨਾਨਕ ਦੇਵ ਗੁ:ਵਿਦਿ: ਛਤੀਸਗੜ੍ਹ ਮਿਸ਼ਨ (ਤਨ:ਸਫ਼ਰ ਖ਼ਰਚ ਅਤੇ ਬਿੱਲ ਆਦਿ) | ੧੧੨੧ | ੪੬੯੨੦ | ੦ |
| ੫੮ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੧ | ੩੯੬੪੮੩ | ੦ |
| ੫੯ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੭ | ੨੪੫੦ | ੦ |
| ੬੦ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਉਤਰਾਂਚਲ ਸਿੱਖ ਮਿਸ਼ਨ, ਫੁਟਕਲ ਆਦਿ (ਕਾਸ਼ੀਪੁਰ) | ੧੧੪੯ | ੨੮੩੬੦੩ | ੦ |
| ੬੧ | ਤਨਖ਼ਾਹ, ਸਫ਼ਰ ਖ਼ਰਚ ਆਦਿ ਸਿੱਖ ਮਿਸ਼ਨ ਨੇਪਾਲ | ੧੧੬੩ | ੧੦੮੫੦ | ੦ |
| ੬੨ | ਸਹਾਇਤਾ ਲਾਇਬ੍ਰੇਰੀਆਂ ਲਿਟਰੇਚਰ ਆਦਿ | ੧੧੭੩ | ੪੪੭੫੦੦ | ੦ |
| ੬੩ | ਸਹਾਇਤਾ ਧਾਰਮਿਕ ਵਿਦਿਆ ਸਕੂਲਾਂ/ਕਾਲਜਾਂ, ਯੂਨੀਵਰਸਿਟੀ | ੧੨੬੯ | ੧੦੦੦੦ | ੦ |
| ੬੪ | ਸਹਾਇਤਾ ਧਰਮ ਪ੍ਰਚਾਰ ਵਿਦਿਆਰਥੀ ਖੇਤਰ ਅਤੇ ਸਿੱਖ ਸ਼ਸਤਰ ਵਿਦਿਆ (ਗਤਕਾ) | ੧੨੯੩ | ੧੨੫੫੦ | ੦ |
| ੬੫ | ਸਹਾਇਤਾ ਪੀੜ੍ਹਤ ਪਰਿਵਾਰ | ੧੩੩੫ | ੫੦੦੦੦ | ੦ |
| ੬੬ | ਸਹਾਇਤਾ ਧਾਰਮਿਕ, ਪੰਥਕ ਤੇ ਸਮਾਜ ਸੇਵੀ ਸੰਸਥਾਵਾਂ, ਪਿੰਡਾਂ ਦੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, ਪੰਥਕ ਵਿਦਿਵਾਨਾਂ ਨੂੰ ਸਨਮਾਨ | ੧੩੯੫ | ੧੧੧੦੦੦ | ੦ |
| ੬੭ | ਸਟਾਕ ਲਿਟਰੇਚਰ, ਡਾਇਰੀ, ਕੈਲੰਡਰ ਆਦਿ (ਛਪਾਈ) ਪੂੰਜੀਗਤ ਖ਼ਰਚੇ | ੧੫੦੧ | ੦ | ੯੧੯੯੪ |

| | | | | |
|---|---|---|---|---|
| ੬੮ | ਸਟਾਕ ਕਕਾਰ ਅੰਮ੍ਰਿਤ ਸੰਚਾਰ | ੧੫੩੧ | ੫੦੬੬੭੨ | ੦ |
| ੬੯ | ਸਮਾਨ ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੧੫੯੩ | ੮੪੩੦ | ੦ |
| ੭੦ | ਆਮਦਨ ਕਰ | ੧੭੬੩ | ੦ | ੯੦੦੦੦ |
| ੭੧ | ਟੀ.ਡੀ.ਐਸ. (ਅਦਾਇਗੀ ਯੋਗ) | ੧੭੮੫ | ੦ | ੪੮੧੩੨ |
| ੭੨ | ਪ੍ਰੋਫੈਸ਼ਨਲ ਟੈਕਸ ਪੰਜਾਬ ਸਰਕਾਰ | ੧੮੪੭ | ੦ | ੩੧੮੦੦ |
| ੭੩ | ਅਣਦਿੱਤੀ ਤਨਖ਼ਾਹ | ੨੦੦੧ | ੮੫੦੦ | ੬੦੧੮੧ |
| ੭੪ | ਅਣਦਿੱਤੇ ਬਿਲਜ਼ | ੨੦੨੧ | ੩੦੧੪੭੧ | ੦ |
| ੭੫ | ਪੇਸ਼ਗੀ ਜਨਰਲ | ੨੦੫੫ | ੫੭੫੭੦੦੯ | ੧੪੨੪੪੮੭ |
| ੭੬ | ਜਮਾਨਤ ਵਿਦਿਆਰਥੀਆਂ | ੨੨੮੪ | ੦ | ੧੫੦੦੦ |
| ੭੭ | ਅਮਾਨਤ ਕਿਰਾਇਆ ਤੇ ਬਿਜਲੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ | ੨੩੦੯ | ੯੪੭੬੬ | ੯੪੭੬੬ |
| ੭੮ | ਅਮਾਨਤ ਕਿਰਾਇਆ ਸ੍ਰੀ ਫਤਹਿਗੜ੍ਹ ਸਾਹਿਬ | ੨੩੩੯ | ੦ | ੮੦੦੦ |
| ੭੯ | ਅਮਾਨਤ ਕਿਰਾਇਆ ਤਲਵੰਡੀ ਸਾਬੋ, ਬਠਿੰਡਾ | ੨੩੪੫ | ੦ | ੨੬੯੯੧ |
| ੮੦ | ਅਮਾਨਤ ਮੁਲਾਜ਼ਮਾਂ | ੨੩੫੬ | ੦ | ੧੦੫੯੮ |
| ੮੧ | ਅਮਾਨਤ ਸ਼੍ਰੋਮਣੀ ਕਮੇਟੀ | ੨੩੫੭ | ੨੦੮੦੦ | ੨੦੮੦੦ |
| ੮੨ | ਅਮਾਨਤ ਕਿਰਾਇਆ ਸ੍ਰੀ ਦੂਖ ਨਿਵਾਰਨ ਸਾਹਿਬ (ਗੁ:ਸ੍ਰੀ ਮੋਤੀ ਬਾਗ) ਪਟਿਆਲਾ | ੨੩੭੫ | ੦ | ੨੫੦੦ |
| ੮੩ | ਅਮਾਨਤ ਕਿਰਾਇਆ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ | ੨੩੭੭ | ੦ | ੧੨੯੮ |
| ੮੪ | ਅਮਾਨਤ ਮੁਲਾਜ਼ਮਾਂ ਭਲਾਈ ਪ੍ਰਚਾਰਕ ਸਾਹਿਬਾਨ | ੨੩੮੩ | ੦ | ੫੨੩੦੦ |
| ੮੫ | ਪ੍ਰੋ: ਫੰਡ ਸਟਾਫ਼ | ੨੩੯੪ | ੩੫੨੮੦੦੨ | ੩੫੨੮੦੦੨ |
| ੮੬ | ਕਰਜਾ ਪ੍ਰੋ: ਫੰਡ | ੨੪੨੭ | ੧੦੦੧੦੦ | ੧੦੦੧੦੦ |
| ੮੭ | ਜਮਾਨਤਾਂ ਮੁਲਾਜ਼ਮਾਂ | ੨੪੩੯ | ੧੦੫੯੮ | ੧੧੨੩੩੭੨ |
| ੮੮ | ਸੇਫ਼ ਖਾਤਾ | ੨੫੦੧ | ੦ | ੧੦੦੦੦੦੦ |
| ੮੯ | S.B a/c no.੬੫੦੩੮੬੦੦੪੯੦ SBI, ਬਾਗ ਜਲਿਆਂਵਾਲਾ, ਅੰਮ੍ਰਿਤਸਰ | ੨੫੧੩ | ੪੦੨੬੯੨ | ੧੫੦੫੭੯੪੧ |
| ੯੦ | S.B a/c no.੭੪੭੯੦੦੦/੦੦੦੦੮੭੩੨ PNB, ਸਰਾਂਏ, ਅੰਮ੍ਰਿਤਸਰ | ੨੬੦੭ | ੮੭੦੧੮੦ | ੯੦੭੯੪੬ |
| ੯੧ | S.B a/c no.੧੩੧੩੧੦੦੦੦੧੭੯੬੬ HDFC, ਗੋਲਡਨ ਟੈਂਪਲ, ਅੰਮ੍ਰਿਤਸਰ | ੨੬੪੯ | ੬੩੫੭੬੭੯੯ | ੧੩੫੮੪੫੦੪ |
| ੯੨ | F.D a/c HDFC, ਗੋਲਡਨ ਟੈਂਪਲ, ਅੰਮ੍ਰਿਤਸਰ | ੨੭੧੧ | ੦ | ੪੯੦੦੦੦੦੦ |
| ੯੩ | S.B a/c no.੨੪੮੦ PSB, ਸਰਾਂਏ ਅੰਮ੍ਰਿਤਸਰ | ੨੭੧੮ | ੮੩੯੫੯੮ | ੩੮੯੪੨੮੧ |
| ੯੪ | S.B a/c no.੨੯੪੯੫ Canara Bank, ਧਰਮ ਸਿੰਘ ਮਾਰਕੀਟ, ਅੰਮ੍ਰਿਤਸਰ | ੨੮੫੯ | ੭੩੦੦੦੦੦੦ | ੭੩੦੦੦੦੦੦ |

| | | | | |
|---|---|---|---|---|
| ੯੫ | F.D a/c Canara Bank, ਧਰਮ ਸਿੰਘ ਮਾਰਕੀਟ, ਅੰਮ੍ਰਿਤਸਰ | ੨੮੬੧ | ੭੩੦੦੦੦੦੦ | ੦ |
| ੯੬ | S.B a/c no.੦੦੬੬੦੧੦੦੩੨੩੩ ICICI Bank, ਮਾਲ ਰੋਡ, ਅੰਮ੍ਰਿਤਸਰ | ੨੮੬੭ | ੭੩੨੪੯੪੧੬ | ੭੩੦੦੦੦੦੦ |
| ੯੭ | F.D a/c ICICI Bank, ਮਾਲ ਰੋਡ, ਅੰਮ੍ਰਿਤਸਰ | ੨੮੯੧ | ੦ | ੫੧੯੫੯੯੩੮ |
| ੯੮ | S.B a/c no.੯੧੧੦੧੦੦੩੦੩੭੪੬੭੨ Axis Bank, ਕੋਰਟ ਰੋਡ, ਅੰਮ੍ਰਿਤਸਰ | ੨੮੯੪ | ੭੫੦੭੭੦੫ | ੪੫੮੫੦੦ |
| ੯੯ | ਮਿਆਦੀ ਹਿਸਾਬ ਐਕਸਿਸ ਬੈਂਕ ਕੋਰਟ ਰੋਡ ਅੰਮ੍ਰਿਤਸਰ | ੨੯੦੫ | ੦ | ੭੫੦੦੦੦੦ |
| ੧੦੦ | F.D a/c ਜਮਾਨਤਾ ਮੁਲਾਜ਼ਮਾਂ | ੨੯੩੯ | ੦ | ੧੬੬੬੯੪੯੭ |
| ੧੦੧ | ਕੈਸ਼ ਹੋਣ ਯੋਗ ਚੈਕਸ (ਅਦਾਇਗੀ ਯੋਗ) | ੨੯੫੧ | ੮੨੯੪੦੩ | ੦ |
| | | **ਜੋੜ :-** | **੧੨੬੪੧੦੭੧੩੧** | **੧੨੬੪੨੭੫੨੦੬** |
| | | **ਹੱਥ ਦੀ ਬਾਕੀ :-** | **੧੬੮੦੭੫** | **੦** |
| | | **ਕੁੱਲ ਜੋੜ :-** | **੧੨੬੪੨੭੫੨੦੬** | **੧੨੬੪੨੭੫੨੦੬** |

**ਸਹੀ/-**
**ਚੀਫ਼ ਅਕਾਊਂਟੈਂਟ,**

**ਸਹੀ/-**
**ਸਕੱਤਰ,**

**ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।**

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਮਈ ੨੦੨੧

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੧੧ | ੦ | ੫੯੮੨੮੩੪ |
| ੨ | ਧਾਰਮਿਕ ਫੰਡ ੮੭ | ੮੧ | ੦ | ੧੪੬੪੯੮੨ |
| ੩ | ਪ੍ਰਚਾਰ ਸਹਾਇਤਾ | ੧੦੭ | ੨੭੫੦ | ੧੯੯੪੫੦ |
| ੪ | ਧਾਰਮਿਕ ਪ੍ਰੀਖਿਆ ਵਜ਼ੀਫੇ | ੧੬੧ | ੫੮੧੦੮੨ | ੦ |
| ੫ | ਪੱਤਰ ਵਿਹਾਰ ਕੋਰਸ ਤੇ ਖੋਜ ਕੇਂਦਰ | ੨੦੧ | ੩੦੪੯੬੩ | ੨੫੦੦ |
| ੬ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੨੩ | ੨੩੦੯੦੭੮ | ੨੭੫੦ |
| ੭ | ਗੁਰਮਤਿ ਗਿਆਨ ਹਿੰਦੀ | ੨੫੮ | ੩੮੧੯੩੧ | ੧੦੦ |
| ੮ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੭੭ | ੫੦੧੮੭੨ | ੦ |
| ੯ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੧੨ | ੦ | ੩੨੨੨੧ |
| ੧੦ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ੍ਰੀਦ) | ੩੧੯ | ੧੧੧੧੩੨੨ | ੦ |
| ੧੧ | ਉੱਚ-ਹਸਤੀਆਂ, ਪੰਥਕ-ਵਿਦਵਾਨਾਂ ਅਤੇ ਵੱਖ-ਵੱਖ ਖੇਤਰਾਂ ਵਿੱਚ ਨਾਮ ਰੌਸ਼ਨ ਕਰਨ ਵਾਲੇ ਸਿੱਖ ਵਿਦਿਆਰਥੀਆਂ ਨੂੰ ਸਨਮਾਨ | ੩੩੫ | ੨੦੦੦੦੦ | ੦ |
| ੧੨ | ਤਨਖ਼ਾਹ ਸਟਾਫ ਦਫ਼ਤਰ | ੩੪੯ | ੪੧੬੫੬੯੨ | ੦ |
| ੧੩ | ਤਨਖ਼ਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੫੭ | ੭੭੨੨੪੦ | ੦ |
| ੧੪ | ਤਨਖ਼ਾਹ ਤੇ ਸਫ਼ਰ ਖ਼ਰਚ ਅਲਾਊਂਸ ਡਰਾਈਵਰਜ਼ | ੩੬੩ | ੭੬੫੭੪੯ | ੦ |
| ੧੫ | ਤਨਖ਼ਾਹ ਧਾਰਮਿਕ ਟੀਚਰ | ੩੭੭ | ੯੩੧੦੪੩ | ੨੬੦੨੧ |
| ੧੬ | ਡਾਕ ਤੇ ਤਾਰ ਖ਼ਰਚ | ੩੮੩ | ੩੯੭੪ | ੦ |
| ੧੭ | ਫਿਲਮਾਂ ਰਾਹੀਂ ਪ੍ਰਚਾਰ (ਤਨਖ਼ਾਹ ਫਿਲਮ ਉਪਰੇ:, ਮੁੰਰ: ਤੇ ਸ:ਖ: ਆਦਿ) | ੩੯੬ | ੨੧੪੯੩੦ | ੦ |
| ੧੮ | ਖ਼ਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੧੫ | ੧੩੮੩੩੬ | ੦ |
| ੧੯ | ਮੁਕੱਦਮੇ | ੪੪੭ | ੧੪੬੦ | ੦ |
| ੨੦ | ਟੈਲੀਫੋਨ | ੪੫੫ | ੫੬੯੦ | ੦ |
| ੨੧ | ਮੁਰੰਮਤ ਸਮਾਨ ਦਫ਼ਤਰ | ੪੭੧ | ੧੧੪੫ | ੦ |
| ੨੨ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੭੯ | ੨੭੭੦ | ੦ |
| ੨੩ | ਐਂਟਰਟੇਨਮੈਂਟ (ਆਉ ਭਗਤ) | ੫੦੧ | ੯੮੪੬ | ੦ |
| ੨੪ | ਸਫ਼ਰ ਖ਼ਰਚ ਮੁਲਾਜ਼ਮਾਂ | ੫੧੭ | ੧੩੪੪੦ | ੦ |
| ੨੫ | ਫੁਟਕਲ ਦਫ਼ਤਰ ਤੇ ਰੌਸ਼ਨੀ | ੫੩੭ | ੪੪੭੮ | ੦ |
| ੨੬ | ਬੀਮਾ ਗੱਡੀਆਂ ਤੇ ਕੈਸ਼ | ੫੪੭ | ੨੫੨੭੦ | ੦ |
| ੨੭ | ਸ਼ਤਾਬਦੀਆਂ ਸਮਾਰੋਹ | ੫੯੩ | ੮੩੫੩੭੧੪ | ੧੨੮੭੧੩੩ |

| | | | | |
|---|---|---|---|---|
| ੨੮ | ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਅਤੇ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ ਬੁੱਢਾ ਜੋਹੜ | ੬੮੩ | ੭੫੪੬੦੮ | ੪੧੦੯੮ |
| ੨੯ | ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ, ਗੁਰੂ ਕੀ ਵਡਾਲੀ | ੬੯੭ | ੨੦੭੫੫੩ | ੦ |
| ੩੦ | ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ (ਬਠਿੰਡਾ) | ੭੦੭ | ੨੮੩੪੭੪ | ੨੫੦੦੦ |
| ੩੧ | ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ ਫਿਰੋਜ਼ਪੁਰ | ੭੨੧ | ੧੭੮੭੭੮ | ੩੦੦੪ |
| ੩੨ | ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੭੩੩ | ੧੮੧੮੪੧ | ੦ |
| ੩੩ | ਸਬ-ਆਫਿਸ (ਸ੍ਰੀ ਅਨੰਦਪੁਰ ਸਾਹਿਬ) | ੭੪੫ | ੬੨੨੫ | ੦ |
| ੩੪ | ਗੁਰ:ਸੰਗੀਤ ਵਿਦਿਆਲੇ:(ਬਾਦੀਆਂ, ਮੁਕਤਸਰ ਸਾਹਿਬ, ਭੂਰਾ ਕੋਹਨਾ, ਕਾਲਾਮਾਲਾ ਸੰਗਰੂਰ) ਤਨ:,ਸ:ਖ: ਤੇ ਫੁਟ:ਆਦਿ | ੭੫੮ | ੩੯੬੮੦੨ | ੦ |
| ੩੫ | ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ: ਆਲਮਗੀਰ) ਤਨਖ਼ਾਹਾਂ, ਸਫ਼ਰ ਖ਼ਰਚ ਤੇ ਫੁਟਕਲ ਆਦਿ | ੭੭੯ | ੬੮੧੯੬੧ | ੦ |
| ੩੬ | ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੮੦੩ | ੧੦੫੦੯੯ | ੦ |
| ੩੭ | ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ:ਆਫ ਐਡਵਾਂਸ ਸਿੱਖ ਸਟੱਡੀਜ, (ਤਨਖ਼ਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੮੧੫ | ੬੦੧੧੯੩ | ੬੦੦੦੦ |
| ੩੮ | ਤਨਖ਼ਾਹ ਭਾਈ ਨਗਾਹੀਆ ਜੀ ਪਬ:ਸਕੂਲ ਫਾਰ ਡੈਫ ਆਲਮਗੀਰ ਲੁਧਿਆਣਾ | ੮੩੩ | ੭੪੭੪੭ | ੦ |
| ੩੯ | ਤਨਖ਼ਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੪੩ | ੭੯੧੬੨੩੨ | ੦ |
| ੪੦ | ਸਫ਼ਰ ਖ਼ਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੫੬ | ੬੨੩੩੮੨ | ੦ |
| ੪੧ | ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ, ਨਸ਼ਾ ਮੁਕਤੀ ਮੁਹਿੰਮ ਅਤੇ ਗੁਰਮਤਿ ਦਸਤਾਰ ਸਮਾਗਮ | ੮੭੬ | ੩੫੭੭੩੯ | ੦ |
| ੪੨ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, ਕੁਰੁਕਸ਼ੇਤਰ | ੯੧੫ | ੫੮੨੪੯੮ | ੩੧੩੯ |
| ੪੩ | ਗੁਰ:ਵਿਦਿਆਲਾ ਸ਼ੇਖੂਪੁਰਾ ਮੰਚੂਰੀ, ਕਰਨਾਲ ਤਨ:, ਵਜੀ:, ਸ:ਖ਼ਰਚ ਤੇ ਫੁਟ: | ੯੫੩ | ੧੫੫੮੦੯ | ੦ |
| ੪੪ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ (ਗੁ: ਪਲਾਹ ਸਾਹਿਬ, ਊਨਾ) | ੯੬੩ | ੧੮੫੬੬੧ | ੦ |
| ੪੫ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਰਾਜਿਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੭੩ | ੫੧੨੫੮ | ੦ |
| ੪੬ | ਤਨ:ਸਫ਼ਰ ਖ਼ਰਚ ਸਟਾਫ਼ (ਹਾਪੜ) ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਮਿਸ਼ਨ | ੧੦੦੧ | ੧੬੦੯੭੬੧ | ੦ |
| ੪੭ | ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ ਗੁਰਮਤਿ ਦਸਤਾਰ ਸਮਾਗਮ, ਖ਼ਰਚ ਗੱਡੀਆਂ ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੧੩ | ੮੪੩੦੫ | ੦ |

| | | | | |
|---|---|---|---|---|
| ੪੮ | ਟੈਕਸਿਸ ਹਾਊਸ ਤੇ ਪਾਣੀ ਅਤੇ ਬਿੱਲ ਬਿਜਲੀ ਮੁਰੰਮਤ ਸਮਾਨ (ਹਾਪੜ) ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੨੫ | ੪੨੨੦੦ | ੩੩੫੦ |
| ੪੯ | ਫੁਟਕਲ ਦਫ਼ਤਰ ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੩੩ | ੩੯੬੯੬ | ੦ |
| ੫੦ | ਸ੍ਰੀ ਗੁਰੂ ਰਾਮ ਦਾਸ ਜੀ ਗੁਰਮਤਿ ਵਿਦਿਆਲਾ ਸ਼ਾਹਜਹਾਨਪੁਰ ਯੂ.ਪੀ. | ੧੦੪੩ | ੭੮੭੭੮ | ੦ |
| ੫੧ | ਗੁਰ: ਸਾਹਿਬਾਨ ਨੱਕਾ ਕੂਆਂ, ਸੰਤ ਸਭਾ ਨਗੀਨਾ, ਬ੍ਰਿੰਦਾਬਨ, ਗੜ੍ਹਮੁਕਤੇਸਰ ਯੂ.ਪੀ. | ੧੦੬੩ | ੧੪੪੨੧ | ੦ |
| ੫੨ | ਸੰਗੀਤ ਵਿਦਿਆਲਾ ਬਗੜੀ ਗਜਰੌਲਾ ਯੂ.ਪੀ. | ੧੦੭੩ | ੪੮੦੪ | ੦ |
| ੫੩ | ਗੁ: ਭਗਤ ਕਬੀਰ ਜੀ ਮਗਹਰ ਗੋਰਖਪੁਰ ਯੂ.ਪੀ. | ੧੦੮੧ | ੩੯੬੧੫ | ੦ |
| ੫੪ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਪੂਰਬੀ ਭਾਰਤ ਸਿੱਖ ਮਿਸ਼ਨ (ਕਲਕੱਤਾ) ਅਤੇ ਉੜੀਸਾ ਮਿਸ਼ਨ (ਬਿੱਲ ਫੁਟਕਲ ਆਦਿ) ਅਹਿਮਦਾਬਾਦ, ਗੁਜਰਾਤ | ੧੦੯੫ | ੮੪੪੨੮ | ੦ |
| ੫੫ | ਤਨ: ਤੇ ਸਫ਼ਰ ਖ਼ਰਚ ਸਟਾਫ਼ ਛਤੀਸਗੜ੍ਹ ਸਿੱਖ ਮਿਸ਼ਨ ਬਿੱਲ ਫੁਟਕਲ ਆਦਿ | ੧੧੦੭ | ੨੧੧੬੭੭ | ੦ |
| ੫੬ | ਗੁਰੂ ਨਾਨਕ ਦੇਵ ਗੁ:ਵਿਦਿ: ਛਤੀਸਗੜ੍ਹ ਮਿਸ਼ਨ (ਤਨ:ਸਫ਼ਰ ਖ਼ਰਚ ਅਤੇ ਬਿੱਲ ਆਦਿ) | ੧੧੨੧ | ੩੪੩੫੫ | ੦ |
| ੫੭ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੧ | ੩੯੩੭੧੫ | ੦ |
| ੫੮ | ਫੁਟਕਲ ਦਫ਼ਤਰ ਲੰਗਰ (ਆਉ ਭਗਤ) ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੪੩ | ੨੪੨੭ | ੦ |
| ੫੯ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਉਤਰਾਂਚਲ ਸਿੱਖ ਮਿਸ਼ਨ, ਫੁਟਕਲ ਆਦਿ (ਕਾਸ਼ੀਪੁਰ) | ੧੧੪੯ | ੨੮੨੫੦੦ | ੦ |
| ੬੦ | ਤਨਖ਼ਾਹ, ਸਫ਼ਰ ਖ਼ਰਚ ਆਦਿ ਸਿੱਖ ਮਿਸ਼ਨ ਨੇਪਾਲ | ੧੧੬੩ | ੧੦੮੫੦ | ੦ |
| ੬੧ | ਸਹਾਇਤਾ ਲਾਇਬ੍ਰੇਰੀਆਂ ਲਿਟਰੇਚਰ ਆਦਿ | ੧੧੭੩ | ੫੦੦੫੩ | ੦ |
| ੬੨ | ਸਹਾਇਤਾ ਗੁਰਦੁਆਰਾ ਸਾਹਿਬਾਨ | ੧੧੮੩ | ੧੫੦੦੦੦ | ੦ |
| ੬੩ | ਸਹਾਇਤਾ ਧਾਰਮਿਕ ਵਿਦਿਆ ਸਕੂਲਾਂ/ਕਾਲਜਾਂ, ਯੂਨੀਵਰਸਿਟੀ | ੧੨੬੯ | ੧੦੮੦੦੦ | ੦ |
| ੬੪ | ਸਹਾਇਤਾ ਧਰਮ ਪ੍ਰਚਾਰ ਵਿਦਿਆਰਥੀ ਖੇਤਰ ਅਤੇ ਸਿੱਖ ਸ਼ਸਤਰ ਵਿਦਿਆ (ਗਤਕਾ) | ੧੨੯੩ | ੯੯੭੦ | ੦ |
| ੬੫ | ਸਹਾਇਤਾ ਪੀੜ੍ਹਤ ਪਰਿਵਾਰ | ੧੩੩੭ | ੪੯੦੦੦੦ | ੦ |
| ੬੬ | ਸਹਾਇਤਾ ਧਾਰਮਿਕ, ਪੰਥਕ ਤੇ ਸਮਾਜ ਸੇਵੀ ਸੰਸਥਾਵਾਂ, ਪਿੰਡਾਂ ਦੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, ਪੰਥਕ ਵਿਦਿਵਾਨਾਂ ਨੂੰ ਸਨਮਾਨ | ੧੩੯੫ | ੧੩੮੦੦੦ | ੦ |
| ੬੭ | ਸਹਾਇਤਾ ਗੁਰਦੁਆਰਾ ਸਾਹਿਬਾਨ, ਪੀੜ੍ਹਤ ਪਰੀਵਾਰ, ਲਾਇਬੇਰ੍ਰੀਆ ਆਦਿ ਹਰਿਆਣਾ ਸਿੱਖ ਮਿਸ਼ਨ | ੧੪੩੩ | ੨੦੦੦੦ | ੦ |

| | | | |
|---|---|---|---|
| ੬੮ ਸਹਾਇਤਾ ਬੀਬੀ ਭਾਨੀ ਕੰਨਿਆ ਨੇਤਰਹੀਣ ਵਿਦਿ: ਸੰਨ ਸਾਹਿਬ ਛੇਹਰਟਾ ਰੋਡ ਸ੍ਰੀ ਅੰਮ੍ਰਿਤਸਰ | ੧੪੫੯ | ੫੦੦੦੦ | ੦ |
| ੬੯ ਸਟਾਕ ਲਿਟਰੇਚਰ, ਡਾਇਰੀ, ਕੈਲੰਡਰ ਆਦਿ (ਛਪਾਈ) ਪੂੰਜੀਗਤ ਖ਼ਰਚੇ | ੧੫੦੨ | ੮੦੭੫੬੧ | ੧੫੫੮੬੨ |
| ੭੦ ਸਟਾਕ ਕਕਾਰ ਅੰਮ੍ਰਿਤ ਸੰਚਾਰ | ੧੫੩੧ | ੨੨੯੯੯੫ | ੧੪੫੮੨ |
| ੭੧ ਸਮਾਨ ਦਫ਼ਤਰ ਧਰਮ ਪ੍ਰਚਾਰ | ੧੫੬੧ | ੪੬੫੦ | ੦ |
| ੭੨ ਸਮਾਨ ਦਫ਼ਤਰ ਯੂ.ਪੀ, ਮੱਧ ਪ੍ਰਦੇਸ਼., ਦਿੱਲੀ ਅਤੇ ਸਿੱਖ ਮਿਸ਼ਨ ਹਾਪੁੜ | ੧੬੧੩ | ੪੦੦੦ | ੦ |
| ੭੩ ਸਮਾਨ ਸਬ-ਆਫਿਸ ਤਲਵੰਡੀ ਸਾਬੋ ਕੀ ਬਠਿੰਡਾ | ੧੬੩੧ | ੭੫੦ | ੦ |
| ੭੪ ਆਮਦਨ ਕਰ | ੧੭੬੩ | ੯੦੦੦੦ | ੨੧੩੫੦੦ |
| ੭੫ ਟੀ.ਡੀ.ਐਸ. (ਅਦਾਇਗੀ ਯੋਗ) | ੧੭੮੭ | ੮੫੨੯੮ | ੬੪੧੯੧ |
| ੭੬ ਪ੍ਰੋਫੈਸ਼ਨਲ ਟੈਕਸ ਪੰਜਾਬ ਸਰਕਾਰ | ੧੮੪੮ | ੦ | ੩੧੬੦੦ |
| ੭੭ ਅਣਦਿੱਤੀ ਤਨਖ਼ਾਹ | ੨੦੦੧ | ੬੧੨੮੮ | ੪੬੨੦੬ |
| ੭੮ ਅਣਦਿੱਤੇ ਬਿਲਜ਼ | ੨੦੨੨ | ੩੯੯੪੨੨ | ੦ |
| ੭੯ ਅਣਦਿੱਤੇ ਬਿਲਜ਼ ਸ਼੍ਰੋਮਣੀ ਕਮੇਟੀ (ਗੁਰਬਾਣੀ ਤੇ ਗੁਰਮਤਿ ਲਿਟ: ਫੰਡ) | ੨੦੩੧ | ੦ | ੧੧੬੦੪ |
| ੮੦ ਅਮਾਨਤ ਜਨਰਲ | ੨੦੪੩ | ੦ | ੪੯੪੫੪ |
| ੮੧ ਪੇਸ਼ਗੀ ਜਨਰਲ | ੨੦੬੦ | ੩੧੨੪੬੧੪ | ੪੦੮੨੯੨੮ |
| ੮੨ ਅਮਾਨਤ ਕਿਰਾਇਆ ਤੇ ਬਿਜਲੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ | ੨੩੧੦ | ੧੦੬੩੨੧ | ੧੦੬੩੨੧ |
| ੮੩ ਅਮਾਨਤ ਕਿਰਾਇਆ ਸ੍ਰੀ ਫਤਹਿਗੜ੍ਹ ਸਾਹਿਬ | ੨੩੩੯ | ੦ | ੮੦੦੦ |
| ੮੪ ਅਮਾਨਤ ਕਿਰਾਇਆ ਤਲਵੰਡੀ ਸਾਬੋ, ਬਠਿੰਡਾ | ੨੩੪੫ | ੦ | ੨੪੭੨੧ |
| ੮੫ ਅਮਾਨਤ ਸ਼੍ਰੋਮਣੀ ਕਮੇਟੀ | ੨੩੫੮ | ੨੧੫੫੦ | ੨੧੫੫੦ |
| ੮੬ ਅਮਾਨਤ ਕਿਰਾਇਆ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ | ੨੩੭੭ | ੦ | ੧੩੫੧ |
| ੮੭ ਅਮਾਨਤ ਮੁਲਾਜ਼ਮਾਂ ਭਲਾਈ ਪ੍ਰਚਾਰਕ ਸਾਹਿਬਾਨ | ੨੩੮੪ | ੦ | ੫੬੨੦੦ |
| ੮੮ ਪ੍ਰੋ: ਫੰਡ ਸਟਾਫ਼ | ੨੩੯੬ | ੩੬੮੨੪੬੪ | ੩੬੮੨੪੬੪ |
| ੮੯ ਕਰਜਾ ਪ੍ਰੋ: ਫੰਡ | ੨੪੨੮ | ੯੩੭੫੦ | ੯੩੭੫੦ |
| ੯੦ ਜਮਾਨਤਾਂ ਮੁਲਾਜ਼ਮਾਂ | ੨੪੪੦ | ੧੯੯੫੭ | ੧੦੦੦੦ |
| ੯੧ S.B a/c no.੬੫੦੩੮੬੦੦੪੯੦ SBI, ਬਾਗ ਜਲਿਆਂਵਾਲਾ, ਅੰਮ੍ਰਿਤਸਰ | ੨੫੧੫ | ੨੫੩੯੮੪੫੦ | ੧੩੨੯੭੧੯੯ |
| ੯੨ S.B a/c no.੭੪੭੯੦੦੦/੦੦੦੦੮੭੩੨ PNB, ਸਰਾਂਏ, ਅੰਮ੍ਰਿਤਸਰ | ੨੬੦੮ | ੩੯੫੨੯੨੯ | ੪੦੦੭੩੮੫ |
| ੯੩ S.B a/c no.੧੩੧੩੧੦੦੦੦੧੭੯੬੬ HDFC, ਗੋਲਡਨ ਟੈਂਪਲ, ਅੰਮ੍ਰਿਤਸਰ | ੨੬੫੧ | ੧੩੭੩੫੭੦ | ੩੭੬੮੦੨੭੭ |

| | | | | |
|---|---|---|---|---|
| ੯੪ | S.B a/c no. ੨੪੮੦ PSB, ਸਰਾਂਏ ਅੰਮ੍ਰਿਤਸਰ | ੨੭੨੩ | ੧੬੨੭੨੬੭ | ੭੦੨੩੭੫੬ |
| ੯੫ | S.B a/c no.੨੩੩ PSB, ਗੜ੍ਹ ਰੋਡ, ਹਾਪੁੜ (ਯੂ.ਪੀ) | ੨੮੧੫ | ੨੦੯੭੫੫ | ੦ |
| ੯੬ | F.D a/c-Indian Overseas Bank (ਕਾਕਾ ਗੁਰਤਾਰਨ ਸਿੰਘ) | ੨੯੩੭ | ੮੯੮੭੨੬ | ੮੪੯੨੭੨ |
| | | **ਜੋੜ :-** | **੮੦੨੮੮੫੨੭** | **੮੦੬੬੫੭੫੦** |
| | | **ਹੱਥ ਦੀ ਬਾਕੀ :-** | **੫੪੫੨੯੮** | **੧੬੮੦੭੫** |
| | | **ਕੁੱਲ ਜੋੜ :-** | **੮੦੮੩੩੮੨੫** | **੮੦੮੩੩੮੨੫** |

**ਸਹੀ/-** **ਸਹੀ/-**

**ਚੀਫ਼ ਅਕਾਊਂਟੈਂਟ,** **ਸਕੱਤਰ,**

**ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।**

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਜਨਰਲ ਬੋਰਡ ਫੰਡ, ਮਹੀਨਾ ਮਾਰਚ ੨੦੨੧

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| (੧) | ਨਿਰੋਲ ਆਮਦਨ/ਖ਼ਰਚ | | | |
| ੧ | ਆਮਦਨ ਗੁ: ਗਜ਼ਟ | ੧੬੪/੧ | | ੧੪੪੦.੦੦ |
| ੨ | ਇੰਟਰਨੈਟ | ੮੨੮/੨ | ੪੮੦.੦੦ | |
| ੩ | ਐਂਟਰਟੇਨਮੈਂਟ | ੧੯੬/੧ | ੫੨੨੧੯.੦੦ | |
| ੪ | ਕਿਰਾਇਆ ਕੁਆਰਟਰ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ | ੧੮੫/੧ | | ੬੬੦੨੫.੦੦ |
| ੫ | ਕੰਪਿਊਟਰ ਖ਼ਰਚ | ੩੪੩/੧ | ੮੪੧੦ | |
| ੬ | ਖ਼ਰਚ ਗੁ: ਗਜ਼ਟ | ੧੭੧/੧ | ੧੦੭੧੭੧.੦੦ | ੫੪੬੩੨.੦੦ |
| ੭ | ਖ਼ਰਚ ਗੱਡੀਆਂ (ਤੇਲ, ਮੁਰੰਮਤ, ਬੀਮਾ) | ੭੬੨/੨ | ੨੦੨੪੦੨.੦੦ | ੧੪੩੮੦੪.੦੦ |
| ੮ | ਖ਼ਰਚ ਗੱਡੀਆਂ (ਸਬ-ਆਫਿਸ ਚੰਡੀਗੜ੍ਹ) | ੩੯੩/੧ | ੮੨੪੨੨.੦੦ | ੬੫੦੦.੦੦ |
| ੯ | ਖ਼ਰਚ ਜਨਰਲ ਸਮਾਗਮ | ੩੬੧/੧ | ੩੭੬੨.੦੦ | |
| ੧੦ | ਖ਼ਰਚ ਸਬ-ਆਫਿਸ ਚੰਡੀਗੜ੍ਹ | ੨੨੭/੧ | ੧੦੩੬੦੭੫.੦੦ | |
| ੧੧ | ਖ਼ਰਚ ਸਬ-ਆਫਿਸ ਚੰਡੀਗੜ੍ਹ (ਐਂਟਰਟੇਨਮੈਂਟ) | ੧੧੦੪/੩ | ੫੨੭੨੨.੦੦ | |
| ੧੨ | ਖ਼ਰਚ ਸਬ-ਆਫਿਸ ਚੰਡੀਗੜ੍ਹ (ਫੁਟਕਲ) | ੧੧੦੨/੩ | ੩੧੩੦੩.੦੦ | |
| ੧੩ | ਖ਼ਰਚ ਸਬ-ਆਫਿਸ ਚੰਡੀਗੜ੍ਹ (ਬਿਜਲੀ, ਪਾਣੀ, ਟੈਲੀਫੋਨ) | ੧੧੦੦/੩ | ੬੭੨੪੬.੦੦ | |
| ੧੪ | ਖ਼ਰਚ ਸ੍ਰੀ ਕਲਗੀਧਰ ਨਿਵਾਸ (ਐਂਟਰਟੇਨਮੈਂਟ) | ੧੧੦੬/੩ | ੬੪੧੫੦.੦੦ | |
| ੧੫ | ਖ਼ਰਚ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ | ੨੩੩/੧ | ੨੩੭੫੮੧.੦੦ | |
| ੧੬ | ਖ਼ਰਚ ਸ੍ਰੀ ਕਲਗੀਧਰ ਨਿਵਾਸ (ਫੁਟਕਲ) | ੧੧੦੮/੩ | ੩੫੦੬੦.੦੦ | |
| ੧੭ | ਖ਼ਰਚ ਸ੍ਰੀ ਕਲਗੀਧਰ ਨਿਵਾਸ (ਬਿਜਲੀ, ਪਾਣੀ, ਟੈਲੀਫੋਨ) | ੧੧੧੦/੩ | ੫੬੭੨੪.੦੦ | |
| ੧੮ | ਗ੍ਰੈਚੁਇਟੀ ਫੰਡ | ੫੪੯/੨ | ੧੦੦੦੦੦੦੦.੦੦ | |
| ੧੯ | ਚੜ੍ਹਤ ਗੋਲਕ ਗੁ:ਕਲਗੀਧਰ ਨਿਵਾਸ, ਚੰਡੀਗੜ੍ਹ | ੨੦੩/੧ | | ੧੯੮੮੪.੦੦ |
| ੨੦ | ਟੈਲੀਫੋਨ ਇੰਟਰਨਲ | ੫੧੪/੨ | ੩੯੭੫.੦੦ | ੧੩੮੨੩.੦੦ |
| ੨੧ | ਟੈਲੀਫੋਨ ਦਫ਼ਤਰ | ੫੦੬/੨ | ੨੫੯੩.੦੦ | ੮੦੨੪.੦੦ |
| ੨੨ | ਠੇਕਾ ਜ਼ਮੀਨ ਗੁ: ਸਾਹਿਬ ਪਿੰਡ ਕੰਗਮਾਈ | ੩੩੧/੧ | | ੨੧੬੩੦੦.੦੦ |
| ੨੩ | ਡਾਕ ਖ਼ਰਚ | ੩੫੧/੧ | ੩੪੫੭੧.੦੦ | |
| ੨੪ | ਤਨਖ਼ਾਹ ਅਤੇ ਬਿੱਲ ਸਬ-ਆਫਿਸ ਕੁਰੂਕਸ਼ੇਤਰ (ਹਰਿਆਣਾ) | ੮੦੭/੨ | ੫੧੧੧੩੪.੦੦ | |
| ੨੫ | ਤਨਖ਼ਾਹ ਇੰਸਪੈਕਸ਼ਨ ਵਿਭਾਗ | ੫੩੫/੨ | ੫੦੪੪੪੩੫.੦੦ | |
| ੨੬ | ਤਨਖ਼ਾਹ ਜਨਰਲ ਵਿਭਾਗ ਕਲਰਕ | ੫੨੮/੨ | ੧੫੮੪੩੨੭੦.੦੦ | ੫੬੮੬੫.੦੦ |
| ੨੭ | ਦਸਵੰਧ ਗੁ:ਸਾਹਿਬਾਨ ਦਫਾ ੮੫ ਤੋਂ | ੨੦/੧ | | ੫੫੪੮੬੭੮੪.੦੦ |
| ੨੮ | ਦਸਵੰਧ ਗੁ: ਸਾਹਿਬਾਨ ਦਫਾ ੮੭ ਤੋਂ | ੧੪੨/੧ | | ੬੧੨੩੮੬੯.੦੦ |

| | | | | |
|---|---|---|---|---|
| ੨੯ | ਪਬਲੀਸਿਟੀ | ੩੦੫/੧ | ੪੩੯੧੬੦.੦੦ | |
| ੩੦ | ਫੁਟਕਲ | ੩੯੯/੧ | ੧੨੮੩੧੭.੮੦ | ੫੧੯੫੩੦.੦੦ |
| ੩੧ | ਬੀਮਾ ਮੁਲਾਜ਼ਮਾਂ | ੨੧੪/੧ | | ੯੯੧੨.੦੦ |
| ੩੨ | ਮੁਰੰਮਤ ਸਮਾਨ | ੨੭੦/੧ | ੨੬੯੫੭.੦੦ | |
| ੩੩ | ਮੁਕੱਦਮੇ ਸਮੇਤ ਖ਼ਰਚਾ ਜੁਡੀਸ਼ਲ ਕਮਿਸ਼ਨ | ੨੮੮/੧ | ੩੦੧੧੮੬੫.੦੦ | ੪੦੧੧੨੨੭.੦੦ |
| ੩੪ | ਰੌਸ਼ਨੀ | ੮੧੮/੨ | ੪੭੯੧੫.੦੦ | |
| ੩੫ | ਵਰਦੀਆਂ ਮੁਲਾਜ਼ਮਾਂ | ੬੯੧/੨ | ੩੯੩੩੧੭.੦੦ | |
| ੩੬ | ਸ/ਖ਼ਰਚ ਪ੍ਰਧਾਨ ਸਾਹਿਬ ਅਤੇ ਮੈਂਬਰ ਸਾਹਿਬਾਨ | ੬੭੬/੨ | ੨੭੭੮੬੪.੦੦ | |
| ੩੭ | ਸਟੇਸ਼ਨਰੀ ਦਫ਼ਤਰ | ੨੫੧/੧ | ੫੩੩੯੯੦.੦੦ | ੩੫੧੮੧੮.੦੦ |
| ੩੮ | ਸਫ਼ਰ ਖ਼ਰਚ ਮੁਲਾਜ਼ਮਾਂ | ੬੪੯/੨ | ੮੬੦੬੫੨.੦੦ | |
| ੩੯ | ਸਬ-ਆਫਿਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ | ੩੭੬/੧ | ੩੬੪੩੬੮.੦੦ | |
| ੪੦ | ਸਬ-ਆਫਿਸ ਤਲਵੰਡੀ ਸਾਬੋ, ਬਠਿੰਡਾ | ੩੭੧/੧ | ੩੯੧੬੪੮.੦੦ | |
| ੪੧ | ਸਮਾਨ ਕੰਪਿਊਟਰ | ੩੩੭/੧ | ੪੭੦੦.੦੦ | |
| ੪੨ | ਸਮਾਨ ਗੁ:ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ | ੧੮੯/੧ | | ੧੭੯੭੪.੦੦ |
| ੪੩ | ਸਮਾਨ ਤੇ ਕਿਤਾਬਾਂ ਸਬ-ਆਫਿਸ ਚੰਡੀਗੜ੍ਹ | ੨੪੧/੧ | ੩੮੦੦.੦੦ | ੨੫੪੮੨.੦੦ |
| ੪੪ | ਸਮਾਨ ਤੇ ਫਰਨੀਚਰ ਦਫ਼ਤਰ | ੨੬੦/੧ | ੬੧੧੧੨੮.੦੦ | |
| ੪੫ | ਸਹਾਇਤਾ ਇਮਾਰਤ ਗੁ:ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ | ੧੬੨/੧ | | ੮੨੭੫੦.੦੦ |
| ੪੬ | ਸਹਾਇਤਾ ਗਰੀਬ ਬੱਚਿਆਂ ਦੀ ਪੜ੍ਹਾਈ | ੧੦੫੧/੩ | ੨੩੧੮੦੦.੦੦ | |
| ੪੭ | ਸਹਾਇਤਾ ਮੀਰੀ ਪੀਰੀ ਮੈਡੀਕਲ ਕਾਲਜ ਸ਼ਾਹਬਾਦ ਮਾਰਕੰਡਾ ਹਰਿਆਣਾ | ੭੮੬/੨ | ੭੫੦੦੦੦੦.੦੦ | ੧੮੦੦੦੦੦੦.੦੦ |
| ੪੮ | ਸਹਾਇਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਮੈਮੋਰੀਅਲ ਟਰੱਸਟ ਫਤਹਿਗੜ੍ਹ ਸਾਹਿਬ | ੭੯੦/੨ | | ੭੭੦੦੦੦੦੦.੦੦ |
| ੪੯ | ਸੀ.ਸੀ.ਟੀ.ਵੀ. ਕੈਮਰੇ | ੩੫੫/੧ | ੧੫੧੪੭੨.੦੦ | |
| ੫੦ | ਸੂਦ ਬੈਂਕਾਂ | ੧੭੦੯/੪ | | ੬੫੬੪੧੯.੦੦ |
| ੫੧ | ਸੌ ਸਾਲਾ ਸਥਾਪਨਾ ਦਿਵਸ ਸ਼੍ਰੋਮਣੀ ਕਮੇਟੀ | ੧੩੧੦/੩ | ੪੧੮੬੧੭.੦੦ | |
| | **ਜੋੜ ਨਿਰੋਲ ਆਮਦਨ/ਖ਼ਰਚ** | | **੪੮੮੭੫੨੭੫.੮੦** | **੧੧੨੮੭੩੦੬੨.੦੦** |
| | **(੨) ਹੋਰ ਲੈਣਦਾਰੀਆਂ ਤੇ ਦੇਣਦਾਰੀਆਂ** | | | |
| ੧ | ਅਣਦਿੱਤੀ ਤਨਖ਼ਾਹ | ੭੦੪/੨ | ੭੭੫੦੭.੦੦ | ੧੨੮੮੨੩.੦੦ |
| ੨ | ਅਮਾਨਤ ਇੰਨਕਮ ਟੈਕਸ ਫਰਮਾਂ | ੧੮੪੯/੪ | | ੧੦੦੫.੦੦ |
| ੩ | ਅਮਾਨਤ ਪ੍ਰੋਫੈਸ਼ਨਲ ਟੈਕਸ (ਅਦਾਰੇ, ਧਰਮ ਪ੍ਰਚਾਰ, ਗੁ: ਸਾਹਿਬਾਨ) | ੧੨੦੧/੩ | ੪੬੪੦ | |
| ੪ | ਅਮਾਨਤ ਮੈਡੀਕਲ ਬੀਮਾ ਮੁਲਾਜ਼ਮਾਂ | ੪੧੨/੧ | ੧੧੨੯੯੬੮.੦੦ | ੯੧੧੯੦੪.੦੦ |
| ੫ | ਅਮਾਨਤਾਂ ਜਨਰਲ | ੮੫੦/੨ | | ੫੭੯੪੬੬.੦੦ |
| ੬ | ਇੰਨਕਮ ਟੈਕਸ ਫਰਮਾਂ | ੧੭੪੮/੪ | ੫੭੨੮੫.੦੦ | ੫੭੨੮੫.੦੦ |
| ੭ | ਇੰਨਕਮ ਟੈਕਸ ਮੁਲਾਜ਼ਮਾਂ | ੧੭੭੨/੪ | ੨੬੭੬੩੮੯.੦੦ | ੨੭੦੯੧੮੯.੦੦ |

| | | | | |
|---|---|---|---|---|
| ੮ | ਕੈਸ਼ ਹੋਣ ਯੋਗ ਚੈਕ | ੭੧੪/੨ | | ੪੮੧੦੧.੦੦ |
| ੯ | ਤਨਖ਼ਾਹ ਸਟਾਫ ਆਨ ਡੈਪੂਟੇਸ਼ਨ | ੧੭੭੨/੪ | ੨੬੭੬੩੮੯.੦੦ | ੨੭੦੯੧੮੯.੦੦ |
| ੧੦ | ਪ੍ਰੋਫੈਸ਼ਨਲ ਟੈਕਸ | ੧੩੪੩/੩ | ੪੦੦.੦੦ | ੨੭੬੫੩੭੯.੦੦ |
| ੧੧ | ਪੇਸ਼ਗੀ ਐਕਸੀਡੈਂਟਲ ਮੁਲਾਜ਼ਮਾਂ (ਪਿਛਲੇ ਸਾਲਾਂ ਦੇ ਬਕਾਏ) | ੨੦੧/੧ | | ੮੮੦.੦੦ |
| ੧੨ | ਪੇਸ਼ਗੀ ਜਨਰਲ | ੧੦੨੨/੩ | ੮੯੧੧੦੦.੦੦ | ੪੦੪੫੫੮੫.੦੦ |
| ੧੩ | ਪੇਸ਼ਗੀ ਬੀਮਾ ਮੁਲਾਜ਼ਮਾਂ | ੨੦੮/੧ | | ੭੧੭੯੬.੦੦ |
| ੧੪ | ਲੈਣ-ਦੇਣ ਟਰੱਸਟ ਫੰਡ | ੭੧੮/੨ | ੯੨੨੨੮੨.੦੦ | |
| ੧੫ | ਲੈਣ-ਦੇਣ ਧਰਮ ਪ੍ਰਚਾਰ ਕਮੇਟੀ | ੭੯੫/੨ | ੨੪੩੧੦੯੧.੦੦ | ੫੪੦੫੪੫.੦੦ |
| ੧੬ | ਲੈਣ-ਦੇਣ ਵਿਦਿਆ ਫੰਡ | ੭੭੯/੨ | ੭੫੩੯੨੪.੦੦ | ੨੪੧੫੫.੦੦ |
| ੧੭ | ਲੈਣ-ਦੇਣ ਸ੍ਰੀ ਦਰਬਾਰ ਸਾਹਿਬ | ੭੯੭/੨ | ੧੬੧੪੦੩੨.੦੦ | |
| ੧੮ | ਵਸੂਲਣਯੋਗ ਤਨਖ਼ਾਹ | ੫੩੦/੨ | ੫੧੮.੦੦ | ੫੧੮.੦੦ |
| ੧੯ | ਵਿਕਰੀ ਸਟਾਕ ਸਟੇਸ਼ਨਰੀ | ੧੫੭/੧ | ੭੧੨੧.੦੦ | ੩੧੭੪੮.੦੦ |
| ੨੦ | ਸਟਾਕ ਵਰਦੀਆਂ ਮੁਲਾਜ਼ਮਾਂ | ੬੯੪/੨ | | ੫੨੮੮੯.੦੦ |
| ੨੧ | ਸੇਫ ਅਕਾਊਂਟ | ੭੦੯/੨ | ੧੭੨੪੨੬੫.੦੦ | |
| | | **ਜੋੜ** | **੧੨੫੨੩੨੪੪.੦੦** | **੧੨੦੭੮੦੩੯.੦੦** |
| | **(੩) ਬੈਂਕਾਂ ਰਾਹੀਂ ਲੈਣ/ਦੇਣ** | | | |
| ੧ | ਆਈ. ਸੀ.ਆਈ.ਸੀ.ਆਈ. ਬੈਂਕ ਖਾਤਾ ਨੰ. ੦੦੬੬੦੧/੦੧੧੨੭੫ | ੧੬੭੧/੪ | ੫੪੧੨੬੧.੦੦ | ੫੨੭੮੮੧.੦੦ |
| ੨ | ਇਲਾਹਾਬਾਦ ਬੈਂਕ ਕੱਟੜਾ ਆਹਲੂਵਾਲੀਆ ਖਾਤਾ ਨੰ. ੮੬੯੪/੧੭੯੩੦ | ੧੫੦੫/੪ | ੫੪੧੯੩੭੧.੦੦ | |
| ੩ | ਐਚ.ਡੀ.ਐਫ.ਸੀ. ਬੈਂਕ ਖਾਤਾ ਨੰ. ੩੧੬੦੨੭ | ੧੯੦੦/੪ | ੩੨੭੮੧੨੮੦.੦੦ | ੧੯੯੪੯੦੯੨.੦੦ |
| ੪ | ਪੰਜਾਬ ਐਂਡ ਸਿੰਧ ਬੈਂਕ ਖਾਤਾ ਨੰ. ੨੧੨੩ | ੧੫੫੭/੪ | ੧੫੮੧੫੩੯੬.੦੦ | ੬੧੮੩੩੫.੮੦ |
| ੫ | ਪੰਜਾਬ ਨੈਸ਼ਨਲ ਬੈਂਕ ਮਾਤਾ ਗੰਗਾ ਜੀ ਨਿਵਾਸ ਖਾਤਾ ਨੰ. ੫੭੪੪ | ੧੬੨੪/੪ | ੩੫੨੮੮੬੪੮.੦੦ | ੧੦੧੮੨੨੦੮.੦੦ |
| ੬ | ਬੈਂਕ ਆਫ ਇੰਡੀਆ ਖਾਤਾ ਨੰ. ੪੬੧੨ | ੧੬੮੯/੪ | ੨੧੨੮੭.੦੦ | ੨੦੦੦੦.੦੦ |
| ੭ | ਮਿਆਦੀ ਹਿਸਾਬ ਜਨਰਲ ਐਚ.ਡੀ.ਐਫ.ਸੀ. ਬੈਂਕ | ੧੭੩੪/੪ | | ੧੩੬੭੦੬੬.੦੦ |
| ੮ | ਮਿਆਦੀ ਹਿਸਾਬ ਪੀ.ਐਸ.ਬੀ. ਨਿਵਾਸ ਜਨਰਲ | ੧੭੧੬/੪ | ੧੩੬੭੦੬੬.੦੦ | |
| ੯ | ਸਟੇਟ ਬੈਂਕ ਆਫ ਇੰਡੀਆ ਖਾਤਾ ਨੰ. ੬੫੦੨੨੧੬੭੦੭੫ | ੧੬੫੯/੪ | ੨੩੦੬੩੯੨੮.੦੦ | ੧੧੮੬੦੮੮੮.੦੦ |
| | | **ਬੈਂਕ ਖਾਤਿਆਂ ਦਾ ਜੋੜ** | **੧੧੪੨੯੮੨੩੭.੦੦** | **੫੦੦੯੦੪੭੦.੮੦** |
| | | **ਹੱਥ ਦੀ ਬਾਕੀ** | **੦.੦੦** | **੬੫੫੧੮੫.੦੦** |
| | | **ਕੁੱਲ ਜੋੜ** | **੧੭੫੬੯੬੭੫੬.੮੦** | **੧੭੫੬੯੬੭੫੬.੮੦** |

**ਸਹੀ/-** **ਸਹੀ/-**

**ਚੀਫ਼ ਅਕਾਊਂਟੈਂਟ,** **ਮੀਤ/ਐਡੀ: ਸਕੱਤਰ,**

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਸ੍ਰੀ ਦਰਬਾਰ ਸਾਹਿਬ ਵਿਖੇ ਸੂਰਜੀ ਊਰਜਾ ਰਾਹੀਂ ਬਿਜਲੀ ਪੈਦਾ ਕਰਨ ਲਈ ਪਲਾਂਟ ਲਗਾਉਣ ਦੀ ਹੋਈ ਸ਼ੁਰੂਆਤ

### ਸੋਲਰ ਪਲਾਂਟ ਲੱਗਣ ਨਾਲ ਬਿਜਲੀ ਖਰਚਿਆਂ ਵਿਚ ਆਵੇਗੀ ਵੱਡੀ ਕਮੀ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਬਿਜਲੀ ਸਪਲਾਈ ਲਈ ਸ਼੍ਰੋਮਣੀ ਕਮੇਟੀ ਵੱਲੋਂ ਸੋਲਰ ਪਲਾਂਟ ਲਗਾਉਣ ਦੀ ਸ਼ੁਰੂਆਤ ਅਰਦਾਸ ਉਪਰੰਤ ਕੀਤੀ ਗਈ। ਇਸ ਸੋਲਰ ਪਲਾਂਟ ਦੀ ਸੇਵਾ ਯੂਨਾਈਟਡ ਸਿੱਖ ਮਿਸ਼ਨ ਅਮਰੀਕਾ ਵੱਲੋਂ ਕਰਵਾਈ ਜਾ ਰਹੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਪਲਾਂਟ ਸਥਾਪਨਾ ਦੀ ਆਰੰਭਤਾ ਮੌਕੇ ਕਿਹਾ ਕਿ ਜਲਦ ਹੀ ਪਾਵਨ ਅਸਥਾਨ ਲਈ ਸੂਰਜੀ ਊਰਜਾ ਨਾਲ ਬਿਜਲੀ ਦੀ ਪੈਦਾਵਾਰ ਸ਼ੁਰੂ ਹੋ ਜਾਵੇਗੀ। ਇਸ ਨਾਲ ਜਿਥੇ ਕੁਦਰਤੀ ਸੋਮਿਆਂ ਦੀ ਵਰਤੋਂ ਦਾ ਸੁਨੇਹਾ ਸੰਗਤ ਵਿਚ ਜਾਵੇਗਾ, ਉਥੇ ਹੀ ਬਿਜਲੀ ਖਰਚਿਆਂ ਵਿਚ ਵੀ ਵੱਡੀ ਕਮੀ ਆਵੇਗੀ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਫਿਲਹਾਲ ੨੦੦ ਕਿਲੋਵਾਟ ਦਾ ਪਲਾਂਟ ਲਗਾਇਆ ਜਾ ਰਿਹਾ ਹੈ, ਕਿਉਂਕਿ ਸਰਕਾਰ ਨੇ ਕਿਸੇ ਖੁੱਲੀ ਥਾਂ ਤੇ ਵੱਡਾ ਪਲਾਂਟ ਲਗਾਉਣ ਲਈ ਮਨਜ਼ੂਰੀ ਨਹੀਂ ਦਿੱਤੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਸ੍ਰੀ ਅੰਮ੍ਰਿਤਸਰ ਨਜ਼ਦੀਕ ਗੁਰਦੁਆਰਾ ਸਤਲਾਣੀ ਸਾਹਿਬ ਵਿਖੇ ਸੋਲਰ ਪਲਾਂਟ ਲਗਾਉਣ ਲਈ ਪੰਜਾਬ ਸਰਕਾਰ ਪਾਸੋਂ ਪ੍ਰਵਾਨਗੀ ਮੰਗੀ ਸੀ। ਇਸ ਸਬੰਧ ਵਿਚ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨਾਲ ਵੀ ਮੁਲਾਕਾਤ ਕੀਤੀ ਗਈ ਸੀ, ਪਰ ਅਜੇ ਤੱਕ ਮਨਜ਼ੂਰੀ ਨਹੀਂ ਮਿਲੀ। ਹੁਣ ਸ਼੍ਰੋਮਣੀ ਕਮੇਟੀ ਨੇ ਮਾਤਾ ਗੰਗਾ ਜੀ ਨਿਵਾਸ ਦੀ ਛੱਤ 'ਤੇ ਸੋਲਰ ਪਲਾਂਟ ਲਗਾਉਣ ਦੀ ਸ਼ੁਰੂਆਤ ਕੀਤੀ ਹੈ। ਉਨ੍ਹਾਂ ਕਿਹਾ ਕਿ ਨੇੜ ਭਵਿੱਖ ਵਿਚ ਜਦੋਂ ਹੀ ਸਰਕਾਰ ਦੀ ਮਨਜ਼ੂਰੀ ਮਿਲ ਜਾਂਦੀ ਹੈ ਤਾਂ ੨ ਮੈਗਾਵਾਟ ਦਾ ਹੋਰ ਸੋਲਰ ਪਲਾਂਟ ਲਗਾਇਆ ਜਾਵੇਗਾ। ਉਨ੍ਹਾਂ ਕਿਹਾ ਕਿ ਜੇਕਰ ਵੱਧ ਸਮਰੱਥਾ ਵਾਲਾ ਸੋਲਰ ਪਲਾਂਟ ਸਥਾਪਤ ਕਰਨ ਦੀ ਪ੍ਰਵਾਨਗੀ ਮਿਲਦੀ ਹੈ, ਤਾਂ ਇਸ ਨਾਲ ਸ਼੍ਰੋਮਣੀ ਕਮੇਟੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਇਲਾਵਾ ਹੋਰਨਾਂ ਗੁਰ-ਅਸਥਾਨਾਂ ਲਈ ਵੀ ਇਸ ਦੀ ਵਰਤੋਂ ਕਰ ਸਕਦੀ ਹੈ। ਉਨ੍ਹਾਂ ਕਿਹਾ ਕਿ ਸਰਕਾਰ ਨੂੰ ਜਲਦ ਹੀ ਪ੍ਰਵਾਨਗੀ ਦੇਣੀ ਚਾਹੀਦੀ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਾਮ ਸਿੰਘ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਗੁਰਨਾਮ ਸਿੰਘ ਜੱਸਲ, ਅਕਾਲੀ ਆਗੂ ਸ. ਯੁਵਰਾਜ ਭੁਪਿੰਦਰ ਸਿੰਘ, ਯੂਨਾਈਟਡ ਸਿੱਖ ਮਿਸ਼ਨ ਦੇ ਚੇਅਰਮੈਨ ਸ. ਰਸ਼ਪਾਲ ਸਿੰਘ ਢੀਂਡਸਾ ਵੱਲੋਂ ਸ. ਬਲਦੇਵ ਸਿੰਘ, ਸ. ਜਰਨੈਲ ਸਿੰਘ ਕੰਗ, ਮਾਸਟਰ ਰਣਜੀਤ ਸਿੰਘ, ਪ੍ਰੋ. ਐਨ.ਪੀ. ਸਿੰਘ, ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ

ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪਰਵਾਈਜ਼ਰ ਸ. ਮੇਜਰ ਸਿੰਘ ਆਦਿ ਹਾਜ਼ਰ ਸਨ। ੧੧ ਜੂਨ

# ਧਰਮ ਅਧਿਐਨ ਦੀ ਐਮ.ਏ. ਕਰਨ ਵਾਲੇ ਵਿਦਿਆਰਥੀਆਂ ਨੂੰ ਬੀਬੀ ਜਗੀਰ ਕੌਰ ਨੇ ਦਿੱਤੇ ਵਜ਼ੀਫ਼ਾ ਰਾਸ਼ੀ ਦੇ ਚੈੱਕ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਧਰਮ ਅਧਿਐਨ ਵਿਚ ਐਮ.ਏ. ਕਰਨ ਵਾਲੇ ਵਿਦਿਆਰਥੀਆਂ ਨੂੰ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਸਾਲਾਨਾ ਵਜ਼ੀਫ਼ਾ ਰਾਸ਼ੀ ਦੇ ਚੈੱਕ ਦਿੱਤੇ ਗਏ। ਇਹ ਚੈੱਕ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਪ੍ਰਦਾਨ ਕੀਤੇ। ਉਨ੍ਹਾਂ ਨਾਲ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਮੈਂਬਰ ਬੀਬੀ ਕਿਰਨਜੋਤ ਕੌਰ, ਭਾਈ ਰਾਮ ਸਿੰਘ, ਸ. ਬਾਵਾ ਸਿੰਘ ਗੁਮਾਨਪੁਰਾ, ਬੀਬੀ ਗੁਰਪ੍ਰੀਤ ਕੌਰ ਵੀ ਮੌਜੂਦ ਸਨ। ਸ਼੍ਰੋਮਣੀ ਕਮੇਟੀ ਵੱਲੋਂ ਐਮ.ਏ. ਧਰਮ ਅਧਿਐਨ ਦੇ ਵਿਦਿਆਰਥੀਆਂ ਨੂੰ ਪ੍ਰਤੀ ਸਾਲਾਨਾ ੨੪ ਹਜ਼ਾਰ ਰੁਪਏ ਵਜ਼ੀਫ਼ਾ ਦੇਣ ਦਾ ਫੈਸਲਾ ਕੀਤਾ ਹੋਇਆ ਹੈ। ਇਸੇ ਤਹਿਤ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ੧੦ ਵਿਦਿਆਰਥੀਆਂ ਨੂੰ ਵਜ਼ੀਫ਼ਾ ਰਾਸ਼ੀ ਦਿੱਤੀ ਗਈ। ਵਿਦਿਆਰਥੀਆਂ ਨੂੰ ਵਜ਼ੀਫ਼ਾ ਰਾਸ਼ੀ ਦੇਣ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਆਖਿਆ ਕਿ ਧਰਮ ਦੇ ਖੇਤਰ ਵਿਚ ਸਿੱਖਿਆ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਦੀ ਪੜ੍ਹਾਈ ਵਿਚ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਹਮੇਸ਼ਾ ਮੱਦਦਗਾਰ ਰਹੀ ਹੈ। ਉਨ੍ਹਾਂ ਕਿਹਾ ਕਿ ਵੱਖ-ਵੱਖ ਯੂਨੀਵਰਸਿਟੀਆਂ ਵਿਚ ਧਰਮ ਅਧਿਐਨ ਦੀ ਐਮਏ ਕਰਨ ਵਾਲੇ ਵਿਦਿਆਰਥੀਆਂ ਨੂੰ ਸਾਲਾਨਾ ੨੪ ਹਜ਼ਾਰ ਰੁਪਏ ਦਾ ਵਜ਼ੀਫ਼ਾ ਦਿੱਤਾ ਜਾਂਦਾ ਹੈ ਅਤੇ ਇਸ ਤੋਂ ਇਲਾਵਾ ਧਾਰਮਿਕ ਪ੍ਰੀਖਿਆ ਰਾਹੀਂ ਵੀ ਹਜ਼ਾਰਾਂ ਵਿਦਿਆਰਥੀਆਂ ਨੂੰ ਹਰ ਸਾਲ ਵਜ਼ੀਫ਼ੇ ਅਤੇ ਸਨਮਾਨ ਪੱਤਰ ਦਿੱਤੇ ਜਾਂਦੇ ਹਨ। ਇਸ ਮੌਕੇ ਬੀਬੀ ਜਗੀਰ ਕੌਰ ਨੇ ਵਜ਼ੀਫ਼ਾ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਕਿਹਾ ਕਿ ਉਹ ਧਰਮ ਦੇ ਖੇਤਰ ਵਿਚ ਉੱਚ ਵਿਦਿਆ ਪ੍ਰਾਪਤ ਕਰਨ ਲਈ ਹੋਰਨਾਂ ਨੂੰ ਵੀ ਪ੍ਰੇਰਿਤ ਕਰਨ। ਇਸ ਮੌਕੇ ਮੀਤ ਸਕੱਤਰ ਸ. ਸਿਮਰਜੀਤ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਸਕੱਤਰੇਤ ਦੇ ਆਨਰੇਰੀ ਸਕੱਤਰ ਸ. ਗੁਰਮੀਤ ਸਿੰਘ, ਇੰਚਾਰਜ ਡਾ. ਅਮਰਜੀਤ ਕੌਰ ਤੇ ਹੋਰ ਹਾਜ਼ਰ ਸਨ।੧੧ ਜੂਨ

# ਹਰਿਆਣਾ 'ਚ ਪਿੰਡ ਪਹਾੜਪੁਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦਾ ਬੀਬੀ ਜਗੀਰ ਕੌਰ ਨੇ ਲਿਆ ਸਖ਼ਤ ਨੋਟਿਸ

## ਸਿੱਖ ਮਿਸ਼ਨ ਹਰਿਆਣਾ ਰਾਹੀਂ ਦੋਸ਼ੀ ਵਿਅਕਤੀ ਖਿਲਾਫ਼ ਪੁਲਿਸ ਕੇਸ ਦਰਜ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਹਰਿਆਣਾ ਵਿਚ ਕੈਥਲ ਦੇ ਪਿੰਡ ਪਹਾੜਪੁਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋਈ ਬੇਅਦਬੀ ਦੀ ਸਖ਼ਤ ਨਿੰਦਾ ਕਰਦਿਆਂ ਦੋਸ਼ੀ ਵਿਅਕਤੀ ਵਿਰੁੱਧ ਕਰਵਾਈ ਦੀ ਮੰਗ ਕੀਤੀ ਹੈ। ਉਨ੍ਹਾਂ ਕਿਹਾ ਕਿ ਦੇਸ਼ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀਆਂ ਘਟਨਾਵਾਂ ਨਿਰੰਤਰ ਵਾਪਰ ਰਹੀਆਂ ਹਨ ਅਤੇ ਦੁੱਖ ਦੀ ਗੱਲ ਹੈ ਕਿ ਦੋਸ਼ੀ ਫੜ੍ਹੇ ਜਾਣ ਦੇ ਬਾਵਜੂਦ ਵੀ ਉਨ੍ਹਾਂ 'ਤੇ ਕੋਈ ਠੋਸ ਕਾਰਵਾਈ ਨਹੀਂ ਹੁੰਦੀ। ਉਨ੍ਹਾਂ ਕਿਹਾ ਕਿ ਤਾਜ਼ਾ ਘਟਨਾ ਵਿਚ ਹਰਿਆਣਾ ਦੇ ਕੈਥਲ ਜ਼ਿਲ੍ਹੇ ਅੰਦਰ ਪੈਂਦੇ ਪਿੰਡ ਪਹਾੜਪੁਰ ਵਿਚ ਇਕ

*(ਬਾਕੀ ਪੰਨਾ ੬੩ 'ਤੇ)*




4 ਜੁਲਾਈ 1955 ਨੂੰ ਸ੍ਰੀ ਦਰਬਾਰ ਸਾਹਿਬ ਉਪਰ ਸਰਕਾਰ ਵੱਲੋਂ ਕੀਤੇ ਗਏ ਹਮਲੇ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਸਮਾਗਮ ਸਮੇਂ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸਟੇਜ 'ਤੇ ਸੁਸ਼ੋਭਿਤ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਤੇ ਮੈਂਬਰ ਸਾਹਿਬਾਨ। (4 ਜੁਲਾਈ)



ਇਸ ਮੌਕੇ ਸੰਬੋਧਨ ਕਰਦੇ ਹੋਏ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਜੀ ਅਤੇ ਹਾਜ਼ਰ ਪ੍ਰਮੁੱਖ ਸ਼ਖਸੀਅਤਾਂ।



4 ਜੁਲਾਈ 1955 ਨੂੰ ਸ੍ਰੀ ਦਰਬਾਰ ਸਾਹਿਬ ਉਪਰ ਸਰਕਾਰ ਵੱਲੋਂ ਕੀਤੇ ਗਏ ਹਮਲੇ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਮੈਂਬਰ ਸਾਹਿਬਾਨ। (4 ਜੁਲਾਈ)



ਸਕੱਤਰੇਤ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੇ ਪਾਸੇ ਨਵੇਂ ਜੋੜਾ ਘਰ ਦੀ ਕਾਰ ਸੇਵਾ ਸ਼ੁਰੂ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਬਾਬਾ ਕਸ਼ਮੀਰ ਸਿੰਘ ਭੂਰੀਵਾਲੇ ਅਤੇ ਹੋਰ। (2 ਜੁਲਾਈ)



ਸਕੱਤਰੇਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਸਬੰਧਤ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਕਾਸ਼ਿਤ ਭੇਟਾ ਰਹਿਤ ਕਿਤਾਬਚਾ ਜਾਰੀ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ ਤੇ ਹੋਰ। (2 ਜੁਲਾਈ)




ਸ਼੍ਰੋਮਣੀ ਕਮੇਟੀ ਵੱਲੋਂ ਲਈ ਜਾਂਦੀ ਧਾਰਮਿਕ ਪ੍ਰੀਖਿਆ ਵਿਚ ਵਜ਼ੀਫਾ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਵਜ਼ੀਫ਼ੇ ਤਕਸੀਮ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ ਅਤੇ ਸ਼੍ਰੋਮਣੀ ਕਮੇਟੀ ਮੈਂਬਰ ਸਾਹਿਬਾਨ। (17 ਜੂਨ)



ਐਮ.ਏ. ਧਰਮ ਅਧਿਐਨ ਕਰਨ ਵਾਲੇ ਵਿਦਿਆਰਥੀਆਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਵਜ਼ੀਫ਼ਾ ਰਾਸ਼ੀ ਦੇ ਚੈੱਕ ਦੇਣ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਭਾਈ ਰਾਮ ਸਿੰਘ, ਬੀਬੀ ਕਿਰਨਜੋਤ ਕੌਰ, ਬੀਬੀ ਗੁਰਪ੍ਰੀਤ ਕੌਰ ਅਤੇ ਹੋਰ। (11 ਜੂਨ)



ਨਵੰਬਰ 1984 ਨਾਲ ਸਬੰਧਤ 'ਸਿੱਖਾਂ ਦਾ ਕਤਲੇਆਮ' ਪੁਸਤਕ ਦਾ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਕਾਸ਼ਿਤ ਕੀਤਾ ਨਵਾਂ ਐਡੀਸ਼ਨ ਜਾਰੀ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਮੁੱਖ ਸਕੱਤਰ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ ਤੇ ਹੋਰ। (26 ਜੂਨ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆਏ ਹਾਕੀ ਓਲੰਪੀਅਨ ਸ. ਰਜਿੰਦਰ ਸਿੰਘ ਦਾ ਦਫਤਰ ਸ਼੍ਰੋਮਣੀ ਕਮੇਟੀ ਵਿਖੇ ਸਨਮਾਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਨਾਲ ਹਨ ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ। (16 ਜੂਨ)



ਸ਼੍ਰੋਮਣੀ ਕਮੇਟੀ ਦੇ ਮੁੱਖ ਦਫਤਰ ਵਿਖੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮੌਕੇ ਪ੍ਰਧਾਨਗੀ ਕਰਦੇ ਹੋਏ ਬੀਬੀ ਜਗੀਰ ਕੌਰ। ਨਾਲ ਹਨ ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀ:ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਕਮੇਟੀ ਮੈਂਬਰ ਸਾਹਿਬਾਨ ਤੇ ਅਧਿਕਾਰੀ। (18 ਜੂਨ)



ਸ੍ਰੀ ਦਰਬਾਰ ਸਾਹਿਬ ਵਿਖੇ ਮਾਤਾ ਗੰਗਾ ਜੀ ਨਿਵਾਸ ਦੀ ਛੱਤ 'ਤੇ ਸੋਲਰ ਪਲਾਂਟ ਲਗਾਉਣ ਦੀ ਸ਼ੁਰੂਆਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੈਂਬਰ ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਗੁਰਨਾਮ ਸਿੰਘ ਜੱਸਲ ਅਤੇ ਹੋਰ। (11 ਜੂਨ)




ਸ਼੍ਰੋਮਣੀ ਕਮੇਟੀ ਵੱਲੋਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਮੁਫ਼ਤ ਕੋਰੋਨਾ ਵੈਕਸੀਨ ਕੈਂਪ ਦੀ ਸ਼ੁਰੂਆਤ ਕਰਨ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਅੰਤ੍ਰਿੰਗ ਮੈਂਬਰ ਸ. ਅਜਮੇਰ ਸਿੰਘ ਖੇੜਾ, ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਸ. ਜਗਸੀਰ ਸਿੰਘ ਮਾਂਗੇਆਣਾ, ਸ. ਮੋਹਣ ਸਿੰਘ, ਸ. ਗੁਰਪ੍ਰੀਤ ਸਿੰਘ ਝੱਬਰ ਤੇ ਹੋਰ। (19 ਜੂਨ)



ਖਾਲਸਾ ਕਾਲਜ ਪਟਿਆਲਾ ਦੀ ਜ਼ਮੀਨ ਨੂੰ ਲੈਂਡ ਮਾਫੀਏ ਤੋਂ ਖਾਲੀ ਕਰਵਾਉਣ ਵਿਚ ਆ ਰਹੀਆਂ ਮੁਸ਼ਕਿਲਾਂ ਸਬੰਧੀ ਪ੍ਰੈਸ ਨਾਲ ਗੱਲਬਾਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਅੰਤ੍ਰਿੰਗ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਸ. ਭੁਪਿੰਦਰ ਸਿੰਘ ਭਲਵਾਨ ਤੇ ਹੋਰ। (15 ਜੂਨ)



4 ਜੁਲਾਈ 1955 ਨੂੰ ਸ੍ਰੀ ਦਰਬਾਰ ਸਾਹਿਬ ਉਪਰ ਸਰਕਾਰ ਵੱਲੋਂ ਕੀਤੇ ਗਏ ਹਮਲੇ ਸਬੰਧੀ ਪੱਤਰਕਾਰਾਂ ਨਾਲ ਗੱਲਬਾਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ। ਨਾਲ ਹਨ ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਸ. ਹਰਜਾਪ ਸਿੰਘ ਸੁਲਤਾਨਵਿੰਡ ਅਤੇ ਹੋਰ। (30 ਜੂਨ)



ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰਾਂ ਤੇ ਨਿਗਰਾਨਾਂ ਨਾਲ ਪ੍ਰਬੰਧਾਂ ਸਬੰਧੀ ਇਕੱਤਰਤਾ ਕਰਦੇ ਹੋਏ, ਨਾਲ ਹਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸ. ਸੁਖਦੇਵ ਸਿੰਘ ਭੂਰਾਕੋਹਨਾ ਅਤੇ ਹੋਰ। (24 ਜੂਨ)



ਗੁਰਦੁਆਰਾ ਸਾਹਿਬ ਪਾ: ਛੇਵੀਂ ਛੇਹਰਟਾ ਸਾਹਿਬ ਵਿਖੇ ਦਰਸ਼ਨੀ ਡਿਉੜੀ ਦੀ ਕਾਰ ਸੇਵਾ ਦੀ ਆਰੰਭਤਾ ਕਰਨ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਬੀਬੀ ਕਿਰਨਜੋਤ ਕੌਰ ਤੇ ਹੋਰ।



ਸੰਗਰੂਰ ਦੇ ਪਿੰਡ ਜੌਲੀਆਂ ਵਿਖੇ ਗੁਰਦੁਆਰਾ ਸਾਹਿਬ ਨੂੰ ਅੱਗ ਲਗਾਉਣ ਦੀ ਵਾਪਰੀ ਘਟਨਾ ਉਪਰੰਤ ਪੁੱਜੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਅਤੇ ਇਲਾਕਾ ਨਿਵਾਸੀਆਂ ਨਾਲ ਗੱਲਬਾਤ ਕਰਦੇ ਹੋਏ, ਨਾਲ ਹਨ ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਸ. ਭੁਪਿੰਦਰ ਸਿੰਘ ਭਲਵਾਨ, ਬੀਬੀ ਮਲਕੀਤ ਕੌਰ, ਸ. ਤੇਜਾ ਸਿੰਘ ਕਮਾਲਪੁਰ ਤੇ ਹੋਰ।



ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਮੌਕੇ ਗੁਰੂ ਕੀ ਵਡਾਲੀ ਵਿਖੇ ਕਰਵਾਏ ਗਏ ਗੁਰਮਤਿ ਸਮਾਗਮ ਸਮੇਂ ਵਿਸ਼ੇਸ਼ ਤੌਰ 'ਤੇ ਪਹੁੰਚੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਰਾਮ ਸਿੰਘ ਤੇ ਹੋਰ।



ਸ੍ਰੀ ਅਨੰਦਪੁਰ ਸਾਹਿਬ ਦੇ ਸਥਾਪਨਾ ਦਿਵਸ ਮੌਕੇ ਗੁਰਦੁਆਰਾ ਗੁਰੂ ਕੇ ਮਹਿਲ, ਸ੍ਰੀ ਭੋਰਾ ਸਾਹਿਬ ਵਿਖੇ ਕਰਵਾਏ ਗਏ ਗੁਰਮਤਿ ਸਮਾਗਮ ਦੌਰਾਨ ਅਰਦਾਸ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ, ਅੰਤ੍ਰਿੰਗ ਮੈਂਬਰ ਸ. ਅਜਮੇਰ ਸਿੰਘ ਖੇੜਾ, ਪ੍ਰਿੰ. ਸੁਰਿੰਦਰ ਸਿੰਘ ਤੇ ਹੋਰ।



ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਖੇ ਸੇਵਾ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ।



ਸ੍ਰੀ ਦਰਬਾਰ ਸਾਹਿਬ ਦੇ ਸੂਚਨਾਂ ਕੇਂਦਰ ਵਿਖੇ ਸ਼੍ਰੋਮਣੀ ਕਮੇਟੀ ਵੱਲੋਂ ਮੁਫ਼ਤ ਕੋਰੋਨਾ ਵੈਕਸੀਨ ਕੈਂਪ ਦੇ ਦੂਜੇ ਪੜਾਅ ਦੀ ਸ਼ੁਰੂਆਤ ਕਰਨ ਮੌਕੇ ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਸ. ਹਰਜਿੰਦਰ ਸਿੰਘ ਧਾਮੀ ਤੇ ਹੋਰ। (29 ਜੂਨ)



ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਏ ਸਮਾਗਮ ਸਮੇਂ ਅਰਦਾਸ 'ਚ ਸ਼ਾਮਲ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ ਅਤੇ ਸੰਗਤਾਂ। (25 ਜੂਨ)



ਭਗਤ ਕਬੀਰ ਜੀ ਦੇ ਜਨਮ ਦਿਹਾੜੇ ਮੌਕੇ ਗੁਰਦੁਆਰਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਅਰਦਾਸ 'ਚ ਸ਼ਾਮਲ ਸੰਗਤਾਂ। (24 ਜੂਨ)



ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਸਮਾਗਮ ਸਮੇਂ ਅਰਦਾਸ 'ਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ਼੍ਰੋਮਣੀ ਕਮੇਟੀ ਅਧਿਕਾਰੀ ਅਤੇ ਸੰਗਤਾਂ। (29 ਜੂਨ)



ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦੀ ਦਿਹਾੜੇ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਸਮਾਗਮ ਸਮੇਂ ਅਰਦਾਸ 'ਚ ਸ਼ਾਮਲ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਕੁਲਦੀਪ ਸਿੰਘ ਤੇੜਾ, ਭਾਈ ਅਜਾਇਬ ਸਿੰਘ ਅਭਿਆਸੀ ਅਤੇ ਹੋਰ। (25 ਜੂਨ)

(ਪੰਨਾ ੫੦ ਦਾ ਬਾਕੀ)

ਵਿਅਕਤੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕੀਤੀ ਗਈ ਹੈ। ਸ਼੍ਰੋਮਣੀ ਕਮੇਟੀ ਵੱਲੋਂ ਸਿੱਖ ਮਿਸ਼ਨ ਹਰਿਆਣਾ ਰਾਹੀਂ ਦੋਸ਼ੀ ਵਿਅਕਤੀ ਮੁਖਤਿਆਰ ਰਾਮ ਖਿਲਾਫ਼ ਪਰਚਾ ਦਰਜ ਕਰਵਾਇਆ ਗਿਆ ਹੈ ਅਤੇ ਇਸ ਤੋਂ ਇਲਾਵਾ ਸਿੱਖ ਮਿਸ਼ਨ ਦੇ ਪ੍ਰਚਾਰਕਾਂ ਨੇ ਮੌਕੇ 'ਤੇ ਜਾ ਕੇ ਰਿਪੋਰਟ ਭੇਜੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਸ ਦੋਸ਼ੀ ਤੋਂ ਪੁਛਗਿਛ ਕਰਨ ਲਈ ਪੁਲਿਸ ਪ੍ਰਸਾਸ਼ਨ ਨੂੰ ਸਖ਼ਤੀ ਨਾਲ ਪੇਸ਼ ਆਉਣਾ ਚਾਹੀਦਾ ਹੈ, ਤਾਂ ਜੋ ਇਸ ਘਟਨਾ ਦੇ ਪਿੱਛੇ ਕੰਮ ਕਰਦੀਆਂ ਸ਼ਕਤੀਆਂ ਦੀ ਪਛਾਣ ਹੋ ਸਕੇ। ਇਸੇ ਦੌਰਾਨ ਹਰਿਆਣਾ ਸਿੱਖ ਮਿਸ਼ਨ ਦੇ ਇੰਚਾਰਜ ਸ. ਮੰਗਪ੍ਰੀਤ ਸਿੰਘ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦੇ ਨਿਰਦੇਸ਼ਾਂ ਅਨੁਸਾਰ ਘਟਨਾ ਸਥਾਨ 'ਤੇ ਸ਼੍ਰੋਮਣੀ ਕਮੇਟੀ ਦੇ ਪ੍ਰਚਾਰਕ ਭਾਈ ਨਵਨੀਤ ਸਿੰਘ ਦੀ ਅਗਵਾਈ ਵਿਚ ਟੀਮ ਭੇਜੀ ਗਈ ਸੀ, ਜਿਸ ਨੇ ਆਪਣੀ ਰਿਪੋਰਟ ਦਿੱਤੀ ਹੈ। ਉਨ੍ਹਾਂ ਦੱਸਿਆ ਕਿ ਦੋਸ਼ੀ ਵਿਅਕਤੀ ਖਿਲਾਫ਼ ਕੈਥਲ ਦੇ ਸਿਵਾਨ ਪੁਲਿਸ ਥਾਣੇ ਵਿਚ ਮਾਮਲਾ ਦਰਜ਼ ਕਰਵਾਇਆ ਗਿਆ ਹੈ, ਤਾਂ ਜੋ ਉਸ ਵਿਰੁੱਧ ਕਾਰਵਾਈ ਕੀਤੀ ਜਾ ਸਕੇ। ੧੧ ਜੂਨ

# ਖਾਲਸਾ ਕਾਲਜ ਪਟਿਆਲਾ ਦੀ ਜ਼ਮੀਨ 'ਤੇ ਕਬਜ਼ਾ ਨਹੀਂ ਹੋਣ ਦੇਵਾਂਗੇ -ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠਲੇ ਜਨਰਲ ਸ਼ਿਵਦੇਵ ਸਿੰਘ ਦੀਵਾਨ ਗੁਰਬਚਨ ਸਿੰਘ ਖਾਲਸਾ ਕਾਲਜ ਮੈਨੇਜਿੰਗ ਕਮੇਟੀ ਪਟਿਆਲਾ ਦੀ ਜ਼ਮੀਨ ਉਪਰ ਲੈਂਡ ਮਾਫੀਆ ਵੱਲੋਂ ਨਾਇਜ਼ ਕਬਜ਼ਾ ਕਰਨ ਦੇ ਯਤਨਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਰੋਕਣ ਦੇ ਯਤਨ ਕੀਤੇ ਜਾ ਰਹੇ ਹਨ। ਇਹ ਜਾਣਕਾਰੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸਾਂਝੀ ਕਰਦਿਆਂ ਦੱਸਿਆ ਕਿ ਜਨਰਲ ਸ਼ਿਵਦੇਵ ਸਿੰਘ ਦੀਵਾਨ ਗੁਰਬਚਨ ਸਿੰਘ ਖਾਲਸਾ ਕਾਲਜ ਮੈਨੇਜਿੰਗ ਕਮੇਟੀ ਪਟਿਆਲਾ ਦਾ ਪ੍ਰਬੰਧ ੧੫ ਮਈ ੧੯੯੧ ਨੂੰ ਸ਼੍ਰੋਮਣੀ ਕਮੇਟੀ ਪਾਸ ਆ ਗਿਆ ਸੀ। ਇਸ ਕਾਲਜ ਦੇ ਨਾਮ ੧੧੦ ਵਿਘੇ, ੧੫ ਵਿਸਵੇ ਜ਼ਮੀਨ ਹੈ, ਜਿਸ ਵਿਚੋਂ ੨੫ ਵਿਘੇ ੯ ਵਿਸਵੇ ਰਕਬੇ ਵਿਚ ਮਾਤਾ ਸਾਹਿਬ ਕੌਰ ਗਰਲਜ਼ ਖਾਲਸਾ ਕਾਲਜ ਧਾਮੋ ਮਾਜਰਾ (ਪਟਿਆਲਾ) ਬਣਿਆ ਹੋਇਆ ਹੈ। ਉਨ੍ਹਾਂ ਨੇ ਦੱਸਿਆ ਕਿ ਕਾਲਜ ਦਾ ੫੭ ਵਿਘੇ ੧੯ ਵਿਸਵੇ ਰਕਬਾ ਜਿਸ ਉਪਰ ਲੈਂਡ ਮਾਫੀਆ ਨਜਾਇਜ਼ ਕਬਜ਼ਾ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਲੈਂਡ ਮਾਫੀਆ ਵੱਲੋਂ ਨਜਾਇਜ਼ ਕੀਤੇ ਕਬਜ਼ੇ ਵਿਚੋਂ ਕੁਝ ਰਕਬਾ ਛੁਡਵਾ ਕੇ ਸ਼੍ਰੋਮਣੀ ਕਮੇਟੀ ਨੇ ਦੀਵਾਰਾਂ ਕੀਤੀਆਂ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਪ੍ਰਸ਼ਾਸਨ ਵੱਲੋਂ ਸ਼੍ਰੋਮਣੀ ਕਮੇਟੀ ਨੂੰ ਸਹਿਯੋਗ ਨਹੀਂ ਦਿੱਤਾ ਜਾ ਰਿਹਾ ਜਦਕਿ ਲੈਂਡ ਮਾਫੀਏ ਦੀ ਮਦਦ ਕੀਤੀ ਜਾ ਰਹੀ ਹੈ। ਉਨ੍ਹਾਂ ਕਿਹਾ ਕਿ ਸਿੱਖ ਸੰਸਥਾ ਦੀ ਜਾਇਦਾਦ ਪੰਥ ਦੀ ਅਮਾਨਤ ਹੈ, ਜਿਸ ਉਪਰ ਕਿਸੇ ਦਾ ਵੀ ਨਜਾਇਜ਼ ਕਬਜ਼ਾ ਨਹੀਂ ਹੋਣ ਦਿੱਤਾ ਜਾਵੇਗਾ। ਉਨ੍ਹਾਂ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੂੰ ਅਪੀਲ ਕੀਤੀ ਕਿ ਇਹ ਸਿੱਖ ਸੰਸਥਾ ਤੁਹਾਡੇ ਆਪਣੇ ਸ਼ਹਿਰ ਪਟਿਆਲਾ ਦੀ ਸ਼ਾਨ ਹੈ ਜਿਸ ਦੀ ਜਾਇਦਾਦ 'ਤੇ ਨਜਾਇਜ਼ ਕਬਜ਼ਿਆਂ ਦੇ ਯਤਨ ਹੋ ਰਹੇ ਹਨ। ਉਨ੍ਹਾਂ ਮੁੱਖ ਮੰਤਰੀ ਪਾਸੋਂ ਮੰਗ ਕੀਤੀ ਕਿ ਉਹ ਤੁਰੰਤ ਡੀ.ਜੀ.ਪੀ. ਨੂੰ ਹਦਾਇਤ ਕਰਨ ਕਿ ਉਹ ਉਕਤ ਸਿੱਖ ਸੰਸਥਾ ਦੀ ਜਾਇਦਾਦ ਤੋਂ ਨਜਾਇਜ਼ ਕਬਜ਼ੇ ਹਟਾਉਣ ਲਈ ਸ਼੍ਰੋਮਣੀ ਕਮੇਟੀ ਦਾ ਸਹਿਯੋਗ ਕਰਨ ਲਈ ਪ੍ਰਸ਼ਾਸਨ ਨੂੰ ਆਦੇਸ਼ ਕਰਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਜੇਕਰ ਉਕਤ ਸਥਾਨ 'ਤੇ ਕਿਸੇ ਕਿਸਮ ਦਾ ਝਗੜਾ ਹੁੰਦਾ ਹੈ ਤਾਂ ਉਸ ਦੀ ਜ਼ੁੰਮੇਵਾਰੀ ਪ੍ਰਸ਼ਾਸਨ ਦੀ ਹੋਵੇਗੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਸ. ਭੁਪਿੰਦਰ ਸਿੰਘ ਭਲਵਾਨ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਤੇਜਿੰਦਰ

ਸਿੰਘ ਪੱਡਾ, ਸ. ਸਿਮਰਜੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਸ. ਅਮਰੀਕ ਸਿੰਘ ਲਤੀਫਪੁਰ, ਸ. ਸੁਖਬੀਰ ਸਿੰਘ ਆਦਿ ਹਾਜ਼ਰ ਸਨ। ੧੫ ਜੂਨ

# ਪਾਕਿਸਤਾਨ ਸਰਕਾਰ ਨੂੰ ਸਿੱਖ ਗੁਰਧਾਮ ਰਿਪੇਅਰ ਕਰਨ ਵਿਚ ਕੋਈ ਮੁਸ਼ਕਿਲ ਹੈ ਤਾਂ ਸ਼੍ਰੋਮਣੀ ਕਮੇਟੀ ਨੂੰ ਦੇਵੇ ਸੇਵਾ –ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਪਾਕਿਸਤਾਨ ਸਰਕਾਰ ਨੂੰ ਪੱਤਰ ਲਿਖ ਕੇ ਅਪੀਲ ਕੀਤੀ ਹੈ ਕਿ ਜਿਲ੍ਹਾ ਸਿਆਲਕੋਟ ਦੀ ਤਹਿਸੀਲ ਡਸਕਾ ਦੇ ਪਿੰਡ ਚੱਕ ਫ਼ਤਿਹ ਭਿੰਡਰ 'ਚ ਮੌਜੂਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ 'ਚ ਬਣੇ ਗੁਰਦੁਆਰਾ ਗੁਰੂ ਨਾਨਕਸਰ ਸਾਹਿਬ ਦੀ ਇਮਾਰਤ ਦੀ ਤੁਰੰਤ ਰਿਪੇਅਰ ਕਰਵਾ ਕੇ ਇਸ ਦੇ ਰੱਖ-ਰਖਾਅ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ। ਸ਼੍ਰੋਮਣੀ ਕਮੇਟੀ ਦੇ ਦਫ਼ਤਰ ਤੋਂ ਜਾਰੀ ਪ੍ਰੈੱਸ ਬਿਆਨ ਵਿਚ ਬੀਬੀ ਜਗੀਰ ਕੌਰ ਨੇ ਕਿਹਾ ਕਿ ਅਖਬਾਰੀ ਮਧਿਅਮ ਰਾਹੀਂ ਉਨ੍ਹਾਂ ਦੇ ਧਿਆਨ ਵਿਚ ਆਇਆ ਹੈ ਕਿ ਗੁਰਦੁਆਰਾ ਨਾਨਕਸਰ ਸਾਹਿਬ ਦੀ ਇਮਾਰਤ ਦੀਆਂ ਅੰਦਰ ਦੀਆਂ ਛੱਤਾਂ ਢਹਿ ਰਹੀਆਂ ਹਨ, ਜਿਸ ਨੂੰ ਤੁਰੰਤ ਰਿਪੇਅਰ ਕਰਨ ਦੀ ਜ਼ਰੂਰਤ ਹੈ। ਉਨ੍ਹਾਂ ਕਿਹਾ ਕਿ ਧਾਰਮਿਕ ਅਸਥਾਨ ਕੌਮਾਂ ਲਈ ਜਿੰਦ-ਜਾਨ ਤੇ ਹੱਕ-ਸੱਚ 'ਤੇ ਚੱਲਣ ਲਈ ਮਾਰਗ ਦਰਸ਼ਨ ਹੁੰਦੇ ਹਨ। ਗੁਰੂ ਸਾਹਿਬਾਨ ਨਾਲ ਸਬੰਧਤ ਅਸਥਾਨਾਂ ਪ੍ਰਤੀ ਸੰਗਤਾਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ। ਇਸ ਲਈ ਇਨ੍ਹਾਂ ਇਮਾਰਤਾਂ ਦਾ ਖਾਸ ਧਿਆਨ ਰੱਖਣਾ ਜ਼ਰੂਰੀ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਜੇਕਰ ਪਾਕਿਸਤਾਨ ਸਰਕਾਰ ਨੂੰ ਸਿੱਖ ਗੁਰਧਾਮ ਦੀ ਮੁਰੰਮਤ ਜਾਂ ਨਵ-ਉਸਾਰੀ ਕਰਨ ਵਿਚ ਕੋਈ ਮੁਸ਼ਕਿਲ ਹੈ ਤਾਂ ਇਸ ਗੁਰੂ ਘਰ ਦੀ ਸੇਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੂੰ ਸੌਂਪ ਦਿੱਤੀ ਜਾਵੇ। ਸ਼੍ਰੋਮਣੀ ਕਮੇਟੀ ਇਸ ਅਸਥਾਨ ਦੀ ਸੇਵਾ ਕਰਵਾਉਣ ਲਈ ਤਿਆਰ ਹੈ। ੧੫ ਜੂਨ

# ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਪੰਚਮ ਪਾਤਸ਼ਾਹ ਜੀ ਦਾ ਸ਼ਹੀਦੀ ਦਿਹਾੜਾ ਮਨਾਇਆ ਗਿਆ

ਅੰਮ੍ਰਿਤਸਰ- ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ, ਉਪਰੰਤ ਗੁਰਦੁਆਰਾ ਸ਼ਹੀਦ ਗੰਜ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਬਿਕਰਮਜੀਤ ਸਿੰਘ ਦੇ ਜਥੇ ਵੱਲੋਂ ਇਲਾਹੀ ਬਾਣੀ ਦਾ ਕੀਰਤਨ ਕੀਤਾ ਗਿਆ।

ਇਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਾਬਕਾ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਇਤਿਹਾਸ ਸਬੰਧੀ ਕਥਾ ਵਿਚਾਰ ਕੀਤੀ। ਉਨ੍ਹਾਂ ਸੰਗਤਾਂ ਨੂੰ ਗੁਰੂ ਸਾਹਿਬ ਜੀ ਦੇ ਜੀਵਨ ਇਤਿਹਾਸ ਤੋਂ ਪ੍ਰੇਰਨਾ ਲੈਣ ਦੀ ਅਪੀਲ ਕਰਦਿਆਂ ਬਾਣੀ ਅਤੇ ਬਾਣੇ ਨਾਲ ਜੁੜਨ ਲਈ ਪ੍ਰੇਰਿਆ। ਇਸ ਮੌਕੇ ਸਜਾਏ ਗਏ ਗੁਰਮਤਿ ਸਮਾਗਮ ਸਮੇਂ ਰਾਗੀ ਜਥਿਆਂ ਵੱਲੋਂ ਗੁਰਬਾਣੀ ਕੀਰਤਨ ਨਾਲ ਸੰਗਤਾਂ ਨੂੰ ਨਿਹਾਲ ਕੀਤਾ ਗਿਆ ਅਤੇ ਢਾਡੀ, ਕਵੀਸ਼ਰ ਤੇ ਪ੍ਰਚਾਰਕ ਸਿੰਘਾਂ ਨੇ ਸੰਗਤਾਂ ਨੂੰ ਗੁਰ-ਇਤਿਹਾਸ ਸਰਵਨ ਕਰਵਾਇਆ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ ਮੌਕੇ ਸੰਗਤਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਸਮੇਤ

ਗੁਰਧਾਮਾਂ ਤੇ ਸ਼ਰਧਾ ਨਾਲ ਹਾਜ਼ਰੀ ਭਰੀ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਗੁਰਦੁਆਰਾ ਰਾਮਸਰ ਸਾਹਿਬ ਵਿਖੇ ਵਿਸ਼ੇਸ ਤੌਰ ਤੇ ਠੰਡੇ ਮਿੱਠੇ ਜਲ ਦੀਆਂ ਛਬੀਲਾਂ ਵੀ ਲਗਾਈਆਂ ਗਈਆਂ ਸਨ। ਇਸ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਸੁਖਰਾਜ ਸਿੰਘ, ਪ੍ਰਚਾਰਕ ਭਾਈ ਤਰਸੇਮ ਸਿੰਘ, ਭਾਈ ਮਲਕੀਤ ਸਿੰਘ ਸਮੇਤ ਸੰਗਤਾਂ ਹਾਜਰ ਸਨ। ੧੪ ਜੂਨ

# ਬੀਬੀ ਜਗੀਰ ਕੌਰ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਪੁੱਜੇ ਓਲੰਪੀਅਨ ਸ. ਰਜਿੰਦਰ ਸਿੰਘ ਨੂੰ ਕੀਤਾ ਸਨਮਾਨਿਤ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਪੁੱਜੇ ਹਾਕੀ ਓਲੰਪੀਅਨ ਸ. ਰਜਿੰਦਰ ਸਿੰਘ ਨੂੰ ਦਫ਼ਤਰ ਸ਼੍ਰੋਮਣੀ ਕਮੇਟੀ ਵਿਖੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਗੁਰੂ ਬਖ਼ਸ਼ਿਸ਼ ਸਿਰਪਾਓ ਤੇ ਸ੍ਰੀ ਦਰਬਾਰ ਸਾਹਿਬ ਦੀ ਤਸਵੀਰ ਦੇ ਕੇ ਸਨਮਾਨਿਤ ਕੀਤਾ। ਸਨਮਾਨਿਤ ਕਰਨ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸ. ਰਜਿੰਦਰ ਸਿੰਘ ਨੇ ਹਾਕੀ ਖੇਡ ਵਿਚ ਵੱਡੀਆਂ ਮੱਲਾਂ ਮਾਰੀਆਂ ਹਨ। ਉਹ ਭਾਰਤੀ ਹਾਕੀ ਟੀਮ ਦੇ ਚੀਫ ਕੋਚ ਵੀ ਰਹੇ ਹਨ ਅਤੇ ਹਾਕੀ ਖੇਡ ਵਿਚ ਕੀਤੀਆਂ ਪ੍ਰਾਪਤੀਆਂ ਬਦਲੇ ਭਾਰਤ ਸਰਕਾਰ ਵੱਲੋਂ ਦਰੋਣਾਚਾਰੀਆ ਐਵਾਰਡ ਵੀ ਹਾਸਲ ਕਰ ਚੁੱਕੇ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਨੌਜੁਆਨੀ ਨੂੰ ਖੇਡਾਂ ਨਾਲ ਜੋੜਨ ਲਈ ਲਗਾਤਾਰ ਯਤਨ ਕੀਤੇ ਜਾ ਰਹੇ ਹਨ। ਇਸ ਮਕਸਦ ਲਈ ਸ਼੍ਰੋਮਣੀ ਕਮੇਟੀ ਵੱਲੋਂ ਵੱਖ-ਵੱਖ ਥਾਵਾਂ 'ਤੇ ਖੇਡ ਅਕੈਡਮੀਆਂ ਸਥਾਪਿਤ ਕੀਤੀਆਂ ਗਈਆਂ ਹਨ। ਉਨ੍ਹਾਂ ਕਿਹਾ ਕਿ ਪੁਰਾਣੇ ਖਿਡਾਰੀਆਂ ਦਾ ਵੱਡਾ ਤਜ਼ਰਬਾ ਹੈ, ਇਸ ਲਈ ਸਮੇਂ ਸਮੇਂ ਨੌਜੁਆਨਾਂ ਨੂੰ ਖੇਡਾਂ ਪ੍ਰਤੀ ਪ੍ਰੇਰਿਤ ਕਰਨ ਲਈ ਇਨ੍ਹਾਂ ਦੀਆਂ ਸੇਵਾਵਾਂ ਲਈਆਂ ਜਾਣਗੀਆਂ। ਬੀਬੀ ਜਗੀਰ ਕੌਰ ਨੇ ਸ. ਰਜਿੰਦਰ ਸਿੰਘ ਨਾਲ ਸ਼੍ਰੋਮਣੀ ਕਮੇਟੀ ਦੀਆਂ ਹਾਕੀ ਟੀਮਾਂ ਨੂੰ ਇੰਟਰਨੈਸ਼ਨਲ ਪੱਧਰ 'ਤੇ ਪ੍ਰਮੋਟ ਕਰਨ ਲਈ ਵਿਚਾਰ-ਵਟਾਂਦਰਾਂ ਵੀ ਕੀਤਾ। ਸ. ਰਜਿੰਦਰ ਸਿੰਘ ਨੇ ਸ਼੍ਰੋਮਣੀ ਕਮੇਟੀ ਵੱਲੋਂ ਮਿਲੇ ਸਨਮਾਨ ਲਈ ਬੀਬੀ ਜਗੀਰ ਕੌਰ ਦਾ ਵਿਸ਼ੇਸ਼ ਤੌਰ 'ਤੇ ਧੰਨਵਾਦ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਤੇਜਿੰਦਰ ਸਿੰਘ ਪੱਡਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸ. ਸੁਰਜੀਤ ਸਿੰਘ ਕੋਚ, ਗਿਆਨੀ ਹਰਦੀਪ ਸਿੰਘ ਜਲਾਲਾਬਾਦ ਆਦਿ ਹਾਜ਼ਰ ਸਨ। ੧੬ ਜੂਨ

# ਸ਼੍ਰੋਮਣੀ ਕਮੇਟੀ ਨੇ ਧਾਰਮਿਕ ਪ੍ਰੀਖਿਆ ਦੇਣ ਵਾਲੇ ਵਿਦਿਆਰਥੀਆਂ ਨੂੰ 22 ਲੱਖ ਰੁਪਏ ਦੇ ਵਜ਼ੀਫ਼ੇ ਦਿੱਤੇ

## ਧਾਰਮਿਕ ਪ੍ਰੀਖਿਆ ਦਾ ਮੰਤਵ ਨੌਜੁਆਨੀ ਨੂੰ ਸਿੱਖ ਰਹਿਣੀ ਵਿਚ ਪ੍ਰਪੱਕ ਕਰਨਾ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੈਸ਼ਨ ੨੦੧੯-੨੦ ਦੀ ਧਾਰਮਿਕ ਪ੍ਰੀਖਿਆ ਦੇ ੯੯੦ ਵਿਦਿਆਰਥੀਆਂ ਨੂੰ ੨੨ ਲੱਖ ਰੁਪਏ ਦੇ ਕਰੀਬ ਵਜ਼ੀਫ਼ਾ ਰਾਸ਼ੀ ਵੰਡੀ ਗਈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਇਥੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਆਯੋਜਿਤ ਕੀਤੇ ਗਏ ਵਜ਼ੀਫ਼ਾ ਵੰਡ ਸਮਾਰੋਹ ਦੌਰਾਨ ਵਿਦਿਆਰਥੀਆਂ ਨੂੰ ਵਜ਼ੀਫ਼ਾ ਰਾਸ਼ੀ ਦੇ ਚੈੱਕ ਅਤੇ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਬੀਬੀ ਜਗੀਰ ਕੌਰ ਨੇ ਸੰਬੋਧਨ ਹੁੰਦਿਆਂ ਕਿਹਾ ਕਿ ਬੱਚੇ

ਅਤੇ ਨੌਜੁਆਨ ਕੌਮ ਦਾ ਭਵਿੱਖ ਹਨ ਅਤੇ ਇਨ੍ਹਾਂ ਦਾ ਧਰਮ ਪ੍ਰਤੀ ਜਾਗਰੂਕ ਹੋਣਾ ਬੇਹੱਦ ਜ਼ਰੂਰੀ ਹੈ। ਜੇਕਰ ਇਹ ਸਿੱਖੀ ਦੀਆਂ ਕਦਰਾਂ-ਕੀਮਤਾਂ ਅਤੇ ਸਿੱਖ-ਸੱਭਿਆਚਾਰ ਤੋਂ ਜਾਣੂ ਹੋਣਗੇ ਤਾਂ ਨਿਰਸੰਦੇਹ ਕੌਮ ਦੀ ਚੜ੍ਹਦੀ ਕਲਾ ਰਹੇਗੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਸੇ ਤਹਿਤ ਹੀ ਬੀਤੇ ਲੰਮੇ ਅਰਸੇ ਤੋਂ ਧਾਰਮਿਕ ਪ੍ਰੀਖਿਆ ਆਯੋਜਿਤ ਕੀਤੀ ਜਾਂਦੀ ਹੈ, ਜਿਸ ਵਿਚ ਹਰ ਸਾਲ ਸਕੂਲਾਂ, ਕਾਲਜਾਂ ਦੇ ਹਜ਼ਾਰਾਂ ਵਿਦਿਆਰਥੀਆਂ ਹਿੱਸਾ ਲੈਂਦੇ ਹਨ। ਇਸ ਵਾਰ ਵੀ ੫੦ ਹਜ਼ਾਰ ਦੇ ਲਗਭਗ ਵਿਦਿਆਰਥੀਆਂ ਨੇ ਧਾਰਮਿਕ ਪ੍ਰੀਖਿਆ ਵਿਚ ਭਾਗ ਲਿਆ ਸੀ, ਜਿਨ੍ਹਾਂ ਵਿੱਚੋਂ ੯੯੦ ਵਿਦਿਆਰਥੀਆਂ ਨੇ ਵਜ਼ੀਫ਼ਾ ਪ੍ਰਾਪਤ ਕੀਤਾ, ਜਦਕਿ ੧੨ ਵਿਦਿਆਰਥੀਆਂ ਨੇ ਵਧੀਆ ਕਾਰਗੁਜ਼ਾਰੀ ਦਿਖਾਉਂਦਿਆਂ ਮੈਰਿਟ ਵਿਚ ਸਥਾਨ ਬਣਾਇਆ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਕਿ ਭਵਿੱਖ ਦੀਆਂ ਪੀੜ੍ਹੀਆਂ ਦਾ ਸਿੱਖ ਰਹਿਣੀ ਵਿਚ ਪ੍ਰਪੱਕ ਹੋਣਾ ਬੇਹੱਦ ਜ਼ਰੂਰੀ ਹੈ ਅਤੇ ਸ਼੍ਰੋਮਣੀ ਕਮੇਟੀ ਸਕੂਲਾਂ ਕਾਲਜਾਂ ਦੇ ਵਿਦਿਆਰਥੀਆਂ ਨੂੰ ਧਾਰਮਿਕ ਪ੍ਰੀਖਿਆ ਰਾਹੀਂ ਸਿੱਖੀ ਸਿਧਾਂਤਾਂ ਅਤੇ ਇਤਿਹਾਸ ਨਾਲ ਜੋੜ ਰਹੀ ਹੈ। ਬੀਬੀ ਜਗੀਰ ਕੌਰ ਨੇ ਧਾਰਮਿਕ ਪ੍ਰੀਖਿਆ ਦੌਰਾਨ ਮੈਰਿਟ ਵਿਚ ਸਥਾਨ ਹਾਸਲ ਕਰਨ ਵਾਲੇ ਅਤੇ ਵਜ਼ੀਫ਼ਾ ਲੈਣ ਵਾਲੇ ਵਿਦਿਆਰਥੀਆਂ ਨੂੰ ਵਧਾਈ ਦਿੰਦਿਆਂ ਭਵਿੱਖ ਵਿਚ ਇਸੇ ਤਰ੍ਹਾਂ ਸਿੱਖ ਧਰਮ ਦੀ ਜਾਣਕਾਰੀ ਹਾਸਲ ਕਰਨ ਲਈ ਰੁਚਿਤ ਰਹਿਣ ਦੀ ਪ੍ਰੇਰਣਾ ਕੀਤੀ। ਇਸ ਮੌਕੇ ਧਾਰਮਿਕ ਪ੍ਰੀਖਿਆ ਦੌਰਾਨ ਵਧੀਆ ਕਾਰਗੁਜ਼ਾਰੀ ਦਿਖਾਉਣ ਵਾਲੇ ਸਕੂਲਾਂ ਦੇ ਅਧਿਆਪਕਾਂ ਨੂੰ ਵੀ ਸਨਮਾਨਿਤ ਕੀਤਾ ਗਿਆ।

ਵਜ਼ੀਫ਼ਾ ਵੰਡ ਸਮਾਰੋਹ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਅੰਤ੍ਰਿੰਗ ਕਮੇਟੀ ਦੇ ਮੈਂਬਰ ਸ. ਬਲਦੇਵ ਸਿੰਘ ਚੂੰਘਾ, ਸ. ਸਤਵਿੰਦਰ ਸਿੰਘ ਟੌਹੜਾ, ਸ. ਭੁਪਿੰਦਰ ਸਿੰਘ ਭਲਵਾਨ, ਸ. ਅਜਮੇਰ ਸਿੰਘ ਖੇੜਾ, ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਬਾਵਾ ਸਿੰਘ ਗੁਮਾਨਪੁਰਾ, ਬੀਬੀ ਕਿਰਨਜੋਤ ਕੌਰ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ ਕੰਗ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਧਾਰਮਿਕ ਪ੍ਰੀਖਿਆ ਦੇ ਇੰਚਾਰਜ ਪ੍ਰੋਫੈਸਰ ਸੁਖਦੇਵ ਸਿੰਘ, ਸ. ਕਰਤਾਰ ਸਿੰਘ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ, ਪ੍ਰਚਾਰਕ ਬੀਬੀ ਹਰਪ੍ਰੀਤ ਕੌਰ, ਭਾਈ ਵਰਿਆਮ ਸਿੰਘ, ਪ੍ਰਿੰ: ਸਰਵਨ ਸਿੰਘ ਤੁਗਲਵਾਲ, ਮੈਨੇਜਰ ਸ. ਨਰਿੰਦਰ ਸਿੰਘ ਆਦਿ ਮੌਜੂਦ ਸਨ।

**ਧਾਰਮਿਕ ਪ੍ਰੀਖਿਆ 'ਚ ਪਹਿਲੇ ਤਿੰਨ ਸਥਾਨ ਗ੍ਰਹਿਣ ਕਰਨ ਵਾਲੇ ੧੨ ਵਿਦਿਆਰਥੀਆਂ ਨੂੰ ਦਿੱਤੇ ਵਿਸ਼ੇਸ਼ ਇਨਾਮ-** ਸ਼੍ਰੋਮਣੀ ਕਮੇਟੀ ਵੱਲੋਂ ਧਰਮ ਪ੍ਰਚਾਰ ਕਮੇਟੀ ਰਾਹੀਂ ਸਾਲਾਨਾ ਧਾਰਮਿਕ ਪ੍ਰੀਖਿਆ ਦੇ ਸੈਸ਼ਨ ੨੦੧੯-੨੦ ਵਿਚ ਚਾਰ ਦਰਜ਼ਿਆਂ ਦੇ ੧੨ ਵਿਦਿਆਰਥੀਆਂ ਨੇ ਪਹਿਲੇ, ਦੂਸਰੇ ਤੇ ਤੀਸਰੇ ਸਥਾਨ 'ਤੇ ਰਹਿ ਕੇ ਮੈਰਿਟ ਵਿਚ ਸਥਾਨ ਗ੍ਰਹਿਣ ਕੀਤਾ, ਜਿਨ੍ਹਾਂ ਨੂੰ ਕ੍ਰਮਵਾਰ ੫੧੦੦, ੪੧੦੦ ਤੇ ੩੧੦੦ ਰੁਪਏ ਦੀ ਵਿਸ਼ੇਸ਼ ਇਨਾਮੀ ਰਾਸ਼ੀ ਦੇ ਕੇ ਬੀਬੀ ਜਗੀਰ ਕੌਰ ਵੱਲੋਂ ਸਨਮਾਨਿਤ ਕੀਤਾ ਗਿਆ।

ਪਹਿਲੇ ਦਰਜੇ ਵਿਚ ਪਹਿਲਾ ਸਥਾਨ ਗੁਰੂ ਅਰਜਨ ਦੇਵ ਪਬਲਿਕ ਸਕੂਲ ਬਾਰਠ ਸਾਹਿਬ ਪਠਾਨਕੋਟ ਦੀ ਵਿਦਿਆਰਥਣ ਨਵਪ੍ਰੀਤ ਕੌਰ, ਦੂਜਾ ਸਥਾਨ ਬਾਬਾ ਦੀਵਾਨ ਸਿੰਘ ਮਾਡਲ ਸਕੂਲ ਰਾਏਪੁਰ ਅਰਾਈਆਂ ਕਪੂਰਥਲਾ ਦੀ ਸਨਮੀਤ ਕੌਰ ਅਤੇ ਤੀਜਾ ਸਥਾਨ ਗੁਰੂ ਨਾਨਕ ਦੇਵ ਅਕੈਡਮੀ ਬਟਾਲਾ ਦੀ ਪਲਕਪ੍ਰੀਤ ਕੌਰ ਨੇ ਹਾਸਲ ਕੀਤਾ।

ਇਸੇ ਤਰ੍ਹਾਂ ਦੂਜੇ ਦਰਜੇ ਵਿਚ ਪਹਿਲਾ ਸਥਾਨ ਗੁਰੂ ਨਾਨਕ ਦੇਵ ਪਬਲਿਕ ਸਕੂਲ ਬਸੀਆ ਲੁਧਿਆਣਾ ਦੀ ਰਮਨਜੋਤ ਕੌਰ, ਦੂਜਾ ਸਥਾਨ ਗੁਰੂ ਨਾਨਕ ਕਿੰਡਰਗਾਰਟਨ ਸਕੂਲ ਕਾਲਾ ਅਫਗਾਨਾ ਗੁਰਦਾਸਪੁਰ

ਦੇ ਜਸਕਰਨਦੀਪ ਸਿੰਘ ਅਤੇ ਫਿਰਕਤ ਸੀਨੀਅਰ ਸੈਕੰਡਰੀ ਸਕੂਲ ਟੱਲੇਵਾਲ ਬਰਨਾਲਾ ਦੀ ਅਸ਼ਨਦੀਪ ਕੌਰ ਜਦਕਿ ਤੀਜਾ ਸਥਾਨ ਗੁਰੂ ਅਰਜਨ ਦੇਵ ਕਾਲਜੀਏਟ ਸਕੂਲ ਚੌਹਲਾ ਸਾਹਿਬ ਤਰਨ ਤਾਰਨ ਦੇ ਗੁਰਵਿੰਦਰ ਸਿੰਘ ਨੇ ਪ੍ਰਾਪਤ ਕੀਤਾ।

ਤੀਸਰੇ ਦਰਜੇ ਵਿਚ ਪਹਿਲਾ ਸਥਾਨ ਬਾਬਾ ਆਇਆ ਸਿੰਘ ਰਿਆੜਕੀ ਕਾਲਜ ਤੁਗਲਵਾਲਾ ਗੁਰਦਾਸਪੁਰ ਦੀ ਮਨਦੀਪ ਕੌਰ, ਦੂਜਾ ਸਥਾਨ ਇਸੇ ਕਾਲਜ ਦੀ ਲਵਜੋਤ ਕੌਰ ਤੇ ਬਾਬਾ ਨਾਮਦੇਵ ਯੂਨੀਵਰਸਿਟੀ ਕਾਲਜ ਕਿਸ਼ਨਕੋਟ ਗੁਰਦਾਸਪੁਰ ਦੀ ਲਵਲੀਨ ਕੌਰ ਅਤੇ ਤੀਜਾ ਸਥਾਨ ਬਾਬਾ ਆਇਆ ਰਿਆੜਕੀ ਤੁਗਲਵਾਲਾ ਦੀ ਸ਼ੁਭਪ੍ਰੀਤ ਕੌਰ, ਬਾਬਾ ਨਾਮਦੇਵ ਯੂਨੀਵਰਸਿਟੀ ਕਾਲਜ ਕਿਸ਼ਨਕੋਟ ਦੀ ਨਵਪ੍ਰੀਤ ਕੌਰ ਤੇ ਖਾਲਸਾ ਕਾਲਜ ਗੜ੍ਹਦੀਵਾਲਾ ਹੁਸ਼ਿਆਰਪੁਰ ਦੀ ਮਨਦੀਪ ਕੌਰ ਨੇ ਹਾਸਲ ਕੀਤਾ।

ਚੌਥੇ ਦਰਜੇ ਵਿੱਚੋਂ ਪਹਿਲਾ ਸਥਾਨ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੀ ਮਨਪ੍ਰੀਤ ਕੌਰ, ਦੂਜਾ ਸਥਾਨ ਬਾਬਾ ਆਇਆ ਸਿੰਘ ਰਿਆੜਕੀ ਕਾਲਜ ਤੁਗਲਵਾਲਾ ਦੀ ਸੁਖਬੀਰ ਕੌਰ ਅਤੇ ਤੀਜਾ ਸਥਾਨ ਖਾਲਸਾ ਕਾਲਜ ਪਟਿਆਲਾ ਦੀ ਵਿਦਿਆਰਥਣ ਹਰਪ੍ਰੀਤ ਕੌਰ ਤੇ ਗੁਰੂ ਨਾਨਕ ਕਾਲਜ ਲੜਕੀਆਂ ਸ੍ਰੀ ਮੁਕਤਸਰ ਸਾਹਿਬ ਦੀ ਕਿਰਨਬੀਰ ਕੌਰ ਨੇ ਪ੍ਰਾਪਤ ਕੀਤਾ। ੧੭ ਜੂਨ

# ਪ੍ਰਬੰਧਾਂ 'ਚ ਕੁਤਾਹੀ ਤੇ ਅਨੈਤਿਕ ਕਰਵਾਈ ਵਾਲੇ ਮੁਲਾਜ਼ਮਾਂ ਨੂੰ ਬਖ਼ਸ਼ਿਆ ਨਹੀਂ ਜਾਵੇਗਾ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਫਰੀਦਕੋਟ ਜ਼ਿਲ੍ਹੇ 'ਚ ਪੈਂਦੇ ਗੁਰਦੁਆਰਾ ਗੰਗਸਰ ਸਾਹਿਬ ਜੈਤੋ ਦੇ ਚਾਰ ਮੁਲਾਜ਼ਮਾਂ ਨੂੰ ਸੇਵਾ ਨਿਯਮਾਂ ਦੀ ਉਲੰਘਣਾ ਅਤੇ ਗੁਰੂ ਘਰ ਦੇ ਪ੍ਰਬੰਧ ਦੀ ਬਦਨਾਮੀ ਕਰਵਾਉਣ ਦੇ ਦੋਸ਼ਾਂ ਤਹਿਤ ਨੌਕਰੀ ਤੋਂ ਤੁਰੰਤ ਬਰਖ਼ਾਸਤ ਕਰਦਿਆਂ ਗੁਰਦੁਆਰਾ ਸਾਹਿਬ ਦਾ ਬਾਕੀ ਸਟਾਫ਼ ਤਬਦੀਲ ਕਰਨ ਦਾ ਸਖ਼ਤ ਫੈਸਲਾ ਲਿਆ ਹੈ। ਬਰਖ਼ਾਸਤ ਕੀਤੇ ਗਏ ਮੁਲਾਜ਼ਮਾਂ ਵਿਚ ਕੁਲਵਿੰਦਰ ਸਿੰਘ ਮੈਨੇਜਰ, ਸੁਖਮੰਦਰ ਸਿੰਘ ਕਲਰਕ, ਗੁਰਬਾਜ਼ ਸਿੰਘ ਤੇ ਲਖਵੀਰ ਸਿੰਘ (ਦੋਵੇਂ ਸੇਵਾਦਾਰ) ਸ਼ਾਮਲ ਹਨ। ਸਥਾਨਕ ਸੰਗਤ ਦੀ ਸ਼ਿਕਾਇਤ ਦੇ ਅਧਾਰ 'ਤੇ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਅੰਤ੍ਰਿੰਗ ਮੈਂਬਰ ਸ. ਨਵਤੇਜ ਸਿੰਘ ਕਾਉਣੀ ਅਤੇ ਸ਼੍ਰੋਮਣੀ ਕਮੇਟੀ ਦੇ ਫਲਾਇੰਗ ਵਿਭਾਗ ਦੇ ਰਿਪੋਰਟ ਅਨੁਸਾਰ ਇਹ ਕਾਰਵਾਈ ਕੀਤੀ ਗਈ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਗੁਰਦੁਆਰਾ ਪ੍ਰਬੰਧਾਂ ਵਿਚ ਕਿਸੇ ਕਿਸਮ ਦੀ ਵੀ ਕੁਤਾਹੀ ਅਤੇ ਮੁਲਾਜ਼ਮਾਂ ਦੀ ਆਚਰਣਹੀਣਤਾ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਕਿਹਾ ਕਿ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਜੈਤੋ ਦੇ ਜਿਨ੍ਹਾਂ ਮੁਲਾਜ਼ਮਾਂ ਨੇ ਧਾਰਮਿਕ ਮਰਯਾਦਾ ਦੀ ਉਲੰਘਣਾ ਕਰਕੇ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਦੀ ਬਦਨਾਮੀ ਕਰਵਾਈ ਹੈ, ਉਨ੍ਹਾਂ ਨੂੰ ਤੁਰੰਤ ਨੌਕਰੀ ਤੋਂ ਫਾਰਗ ਕਰ ਦਿੱਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਦੋਸ਼ੀ ਮੁਲਾਜ਼ਮਾਂ ਖਿਲਾਫ਼ ਸ਼੍ਰੋਮਣੀ ਕਮੇਟੀ ਵੱਲੋਂ ਪੁਲਿਸ ਥਾਣਾ ਜੈਤੋ ਵਿਖੇ ਪਰਚਾ ਵੀ ਦਰਜ ਕਰਵਾਇਆ ਗਿਆ ਹੈ ਅਤੇ ਇਸ ਦੇ ਨਾਲ ਹੀ ਬਾਕੀ ਰਹਿੰਦੇ ਸਟਾਫ਼ ਵਿੱਚੋਂ ਵੀ ਬਹੁਤ ਸਾਰੇ ਮੁਲਾਜ਼ਮ ਤਬਦੀਲ ਕਰ ਦਿੱਤੇ ਗਏ ਹਨ। ਉਨ੍ਹਾਂ ਕਿਹਾ ਕਿ ਗੁਰਦੁਆਰਾ ਪ੍ਰਬੰਧ ਵਿਚ ਆਉਣ ਵਾਲੇ ਲੋਕਾਂ ਦੀ ਜ਼ੁੰਮੇਵਾਰੀ ਆਮ ਲੋਕਾਂ ਨਾਲੋਂ ਹੋਰ ਵੀ ਜ਼ਿਆਦਾ ਹੈ, ਜਿਸ ਦੇ ਚੱਲਦਿਆਂ ਸ਼੍ਰੋਮਣੀ ਕਮੇਟੀ ਕਿਸੇ ਕੁਤਾਹੀ ਅਤੇ ਅਨੈਤਿਕ ਕਾਰਵਾਈ ਨੂੰ ਬਰਦਾਸ਼ਤ ਨਹੀਂ ਕਰੇਗੀ। ਉਨ੍ਹਾਂ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਕੰਮ ਕਰਨ ਵਾਲੇ ਮੁਲਾਜ਼ਮਾਂ ਨੂੰ ਤਾੜਨਾ ਕਰਦਿਆਂ ਕਿਹਾ ਕਿ ਗੁਰੂ ਘਰਾਂ ਦੀ ਮਾਣ ਮਰਯਾਦਾ ਅਤੇ ਸਿੱਖ ਸਿਧਾਂਤਾਂ ਦੇ ਦਾਇਰੇ ਵਿਚ ਰਹਿ ਕੇ ਆਪਣੇ ਜ਼ੁੰਮੇ ਲੱਗੀ ਸੇਵਾ ਨਿਭਾਉਣ। ਜੇਕਰ ਕੋਈ ਵੀ ਮੁਲਾਜ਼ਮ ਗੁਰਦੁਆਰਾ ਪ੍ਰਬੰਧਾਂ ਨੂੰ ਬਦਨਾਮ ਕਰੇਗਾ ਤਾਂ ਉਸ ਵਿਰੁੱਧ ਇਸੇ ਤਰ੍ਹਾਂ ਹੀ ਸਖ਼ਤ ਕਾਰਵਾਈ

ਕੀਤੀ ਜਾਵੇਗੀ। ੧੯ ਜੂਨ

# ਉਤਰਾਖੰਡ 'ਚ ਦੋ ਸਿੱਖ ਨੌਜੁਆਨਾਂ ਨੂੰ ਮਾਰਨ ਦੀ ਬੀਬੀ ਜਗੀਰ ਕੌਰ ਨੇ ਕੀਤੀ ਸਖ਼ਤ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਉਤਰਾਖੰਡ ਦੇ ਕਸਬਾ ਰੁਦਰਪੁਰ ਦੇ ਨਜ਼ਦੀਕੀ ਪਿੰਡ ਪ੍ਰੀਤਨਗਰ ਦੇ ਰਹਿਣ ਵਾਲੇ ਦੋ ਸਿੱਖ ਨੌਜੁਆਨਾਂ ਸ. ਗੁਰਭੇਜ ਸਿੰਘ ਅਤੇ ਸ. ਗੁਰਕੀਰਤਨ ਸਿੰਘ ਨੂੰ ਗੋਲੀ ਮਾਰ ਕੇ ਮਾਰਨ ਦੀ ਸਖ਼ਤ ਨਿੰਦਾ ਕਰਦਿਆਂ ਦੋਸ਼ੀਆਂ ਖਿਲਾਫ਼ ਸਖ਼ਤ ਕਾਰਵਾਈ ਦੀ ਮੰਗ ਕੀਤੀ ਹੈ। ਬੀਬੀ ਜਗੀਰ ਕੌਰ ਨੇ ਜਾਰੀ ਇਕ ਬਿਆਨ ਵਿਚ ਕਿਹਾ ਕਿ ਸੋਸ਼ਲ ਮੀਡੀਆ ਤੋਂ ਇਹ ਮਾਮਲਾ ਸਾਹਮਣੇ ਆਇਆ ਹੈ, ਜਿਸ ਵਿਚ ਦੋ ਸਿੱਖ ਨੌਜੁਆਨਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਹੈ। ਉਨ੍ਹਾਂ ਕਿਹਾ ਕਿ ਕਿਸੇ ਨੂੰ ਵੀ ਇਸ ਤਰ੍ਹਾਂ ਮਾਰ ਦੇਣਾ ਕਾਨੂੰਨ ਦੀ ਉਲੰਘਣਾ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਦੇਸ਼ ਅੰਦਰ ਸਿੱਖਾਂ ਨਾਲ ਅਜਿਹਾ ਵਰਤਾਰਾ ਘੱਟਗਿਣਤੀਆਂ ਨੂੰ ਦਬਾਉਣ ਵਾਲਾ ਹੈ, ਜਿਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਉਤਰਾਖੰਡ ਸਰਕਾਰ ਤੋਂ ਮੰਗ ਕੀਤੀ ਕਿ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਜਾਣ ਅਤੇ ਘਟਗਿਣਤੀਆਂ ਦੀ ਸੁਰੱਖਿਆ ਯਕੀਨੀ ਬਣਾਈ ਜਾਵੇ। ਬੀਬੀ ਜਗੀਰ ਕੌਰ ਨੇ ਕਿਹਾ ਕਿ ਇਸ ਮਾਮਲੇ ਸਬੰਧੀ ਸਿੱਖ ਮਿਸ਼ਨ ਕਾਂਸ਼ੀਪੁਰ ਦੇ ਇੰਚਾਰਜ ਅਤੇ ਪ੍ਰਚਾਰਕਾਂ ਨੂੰ ਘਟਨਾ ਸਥਾਨ 'ਤੇ ਜਾਣ ਦੀ ਡਿਊਟੀ ਲਗਾਈ ਗਈ ਹੈ। ੧੭ ਜੂਨ

# ਸ੍ਰੀ ਦਰਬਾਰ ਸਾਹਿਬ ਵਿਖੇ ਸਸਤੀਆਂ ਦਵਾਈਆਂ ਦਾ ਖੁੱਲ੍ਹੇਗਾ ਸਟੋਰ -ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਤੋਸ਼ਾਖਾਨਾ ਦੀਆਂ ਬੇਸ਼ਕੀਮਤੀ ਇਤਿਹਾਸਕ ਵਸਤਾਂ ਦੀ ਵੀਡੀਓਗ੍ਰਾਫੀ ਤੇ ਫੋਟੋਗ੍ਰਾਫੀ ਕਰਕੇ ਸੰਭਾਲਣ ਦਾ ਫੈਸਲਾ ਕੀਤਾ ਹੈ। ਇਸ ਦੇ ਨਾਲ ਹੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬਾਨ ਦੀਆਂ ਰਿਹਾਇਸ਼ਾਂ ਵੀ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾਂ ਦੇ ਉੱਪਰ ਵਾਲੇ ਕਮਰਿਆਂ ਦੀ ਥਾਂ ਆਟਾ ਮੰਡੀ ਦਰਵਾਜ਼ੇ ਦੇ ਸਾਹਮਣੇ ਬਣਾਈਆਂ ਜਾਣਗੀਆਂ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੀ ਅਗਵਾਈ ਵਿਚ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਇਹ ਫੈਸਲਾ ਲਿਆ ਗਿਆ ਹੈ। ਇਕੱਤਰਤਾ ਮਗਰੋਂ ਪੱਤਰਕਾਰਾਂ ਨੂੰ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਗੁਰਪੁਰਬਾਂ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਜਾਏ ਜਾਂਦੇ ਜਲੌ ਦੀਆਂ ਇਤਿਹਾਸਕ ਵਸਤਾਂ ਜੋ ਤੋਸ਼ਾਖਾਨਾ ਵਿਚ ਸੁਰੱਖਿਅਤ ਹਨ, ਦੀ ਵੀਡੀਓਗ੍ਰਾਫੀ ਅਤੇ ਫੋਟੋਗ੍ਰਾਫੀ ਕਰ ਕੇ ਸੰਭਾਲੀ ਜਾਵੇਗੀ। ਇਸ ਤੋਂ ਇਲਾਵਾ ਤੋਸ਼ਾਖਾਨਾ ਨੂੰ ਵੀ ਆਧੁਨਿਕ ਤਕਨੀਕ ਨਾਲ ਨਵਿਆਇਆ ਜਾਵੇਗਾ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਅੰਤ੍ਰਿੰਗ ਕਮੇਟੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਗ੍ਰੰਥੀ ਸਿੰਘ ਸਾਹਿਬਾਨ ਦੀਆਂ ਰਿਹਾਇਸ਼ਾਂ ਪਰਕਰਮਾਂ ਤੋਂ ਬਾਹਰ ਕਰਨ ਲਈ ਵਿਸ਼ੇਸ਼ ਕੁਆਰਟਰ ਤਿਆਰ ਦਾ ਵੀ ਫੈਸਲਾ ਕੀਤਾ ਹੈ। ਇਸ ਲਈ ਆਟਾ ਮੰਡੀ ਦਰਵਾਜ਼ੇ ਦੇ ਸਾਹਮਣੇ ਵਾਲੀ ਜਗ੍ਹਾ ਦੀ ਵਰਤੋਂ ਕੀਤੀ ਜਾਵੇਗੀ।

ਬੀਬੀ ਜਗੀਰ ਕੌਰ ਨੇ ਹੋਰ ਫੈਸਲਿਆਂ ਬਾਰੇ ਦੱਸਿਆ ਕਿ ਜਲਦ ਹੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਬਾਹਰ ਸੂਚਨਾ ਕੇਂਦਰ ਨਜ਼ਦੀਕ ਜੈਨਰਿਕ ਦਵਾਈਆਂ ਦਾ ਸਟੋਰ ਖੋਲ੍ਹਿਆ ਜਾਵੇਗਾ, ਤਾਂ ਜੋ ਲੋੜਵੰਦ ਅਤੇ ਗਰੀਬ ਲੋਕ ਲਾਗਤ ਕੀਮਤ 'ਤੇ ਦਵਾਈਆਂ ਪ੍ਰਾਪਤ ਕਰ ਸਕਣ। ਫਿਲਹਾਲ ਇਹ ਸਟੋਰ

ਸ੍ਰੀ ਦਰਬਾਰ ਸਾਹਿਬ ਵਿਖੇ ਖੋਲ੍ਹਿਆ ਜਾਵੇਗਾ ਅਤੇ ਬਾਅਦ ਵਿਚ ਤਖ਼ਤ ਸਾਹਿਬਾਨ ਅਤੇ ਹੋਰ ਗੁਰਦੁਆਰਿਆਂ ਵਿਚ ਵੀ ਸਥਾਪਿਤ ਹੋਣਗੇ। ਇਨ੍ਹਾਂ ਸਟੋਰਾਂ ਦੇ ਨਾਲ ਲੈਬਾਰਟਰੀਆਂ ਵੀ ਬਣਾਈਆਂ ਜਾਣਗੀਆਂ। ਉਨ੍ਹਾਂ ਦੱਸਿਆ ਕਿ ਅੰਤ੍ਰਿੰਗ ਕਮੇਟੀ ਨੇ ਕਿਸੇ ਵੀ ਅਨੈਤਿਕ ਕੁਕਰਮ ਵਿਚ ਫਸੇ ਮੁਲਾਜ਼ਮ ਨੂੰ ਫੌਰੀ ਤੌਰ 'ਤੇ ਫਾਰਗ ਕਰਨ ਦਾ ਫੈਸਲਾ ਵੀ ਕੀਤਾ ਹੈ। ਉਨ੍ਹਾਂ ਕਿਹਾ ਕਿ ਬੀਤੇ ਦਿਨੀਂ ਗੁਰਦੁਆਰਾ ਗੰਗਸਰ ਸਾਹਿਬ ਜੈਤੋ ਦੇ ਕੁਝ ਮੁਲਾਜ਼ਮਾਂ ਵੱਲੋਂ ਕੀਤੀ ਗਈ ਅਨੈਤਿਕ ਕਾਰਵਾਈ ਮਗਰੋਂ ਦੋਸ਼ੀ ਮੁਲਾਜ਼ਮ ਫਾਰਗ ਕੀਤੇ ਗਏ ਹਨ ਅਤੇ ਅੱਗੇ ਤੋਂ ਪੱਕਾ ਨਿਯਮ ਬਣਾ ਦਿੱਤਾ ਗਿਆ ਹੈ ਕਿ ਜੋ ਵੀ ਮੁਲਾਜ਼ਮ ਅਨੈਤਿਕ ਕਾਰਵਾਈ ਅਤੇ ਨਸ਼ਾਖੋਰੀ ਆਦਿ ਵਿਚ ਦੋਸ਼ੀ ਪਾਇਆ ਗਿਆ, ਉਸ ਨੂੰ ਬਖ਼ਸ਼ਿਆ ਨਹੀਂ ਜਾਵੇਗਾ। ਅਜਿਹੇ ਮੁਲਾਜ਼ਮ ਨੂੰ ਗੁਰਦੁਆਰਾ ਪ੍ਰਬੰਧ ਵਿਚ ਰਹਿਣ ਦਾ ਕੋਈ ਹੱਕ ਨਹੀਂ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਜ਼ੁੰਮੇਵਾਰ ਪਦਵੀਆਂ 'ਤੇ ਬੈਠੇ ਅਧਿਕਾਰੀ ਤੇ ਕਰਮਚਾਰੀ ਜਿਨ੍ਹਾਂ ਦਾ ਸਮਾਂ ਇਕ ਥਾਂ 'ਤੇ ੨ ਸਾਲ ਤੋਂ ਵੱਧ ਹੋ ਗਿਆ ਹੈ, ਉਨ੍ਹਾਂ ਨੂੰ ਤਬਦੀਲੀਆਂ ਕੀਤੀਆਂ ਜਾਣਗੀਆਂ, ਤਾਂ ਜੋ ਪ੍ਰਬੰਧ ਚੁਸਤ ਦਰੁੱਸਤ ਰਹਿ ਸਕੇ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਅੰਤ੍ਰਿੰਗ ਕਮੇਟੀ ਨੇ ਐਸ. ਐਸ. ਕੋਹਲੀ ਐਸੋਸੀਏਟ ਵਿਰੁੱਧ ਕਾਨੂੰਨੀ ਕਾਰਵਾਈ ਕਰਨ ਦਾ ਵੀ ਫੈਸਲਾ ਲਿਆ ਹੈ। ਉਨ੍ਹਾਂ ਕਿਹਾ ਕਿ ਸੀਏ ਕੋਹਲੀ ਨੇ ਸੰਸਥਾ ਦਾ ਬਹੁਤ ਵੱਡਾ ਨੁਕਸਾਨ ਕੀਤਾ ਹੈ, ਜਿਸ ਦੇ ਚੱਲਦਿਆਂ ਉਸ ਵਿਰੁੱਧ ਕਾਨੂੰਨੀ ਕਾਰਵਾਈ ਕਰਨ ਦੇ ਨਾਲ-ਨਾਲ ਉਸ ਦਾ ਲਾਇਸੈਂਸ ਰੱਦ ਕਰਵਾਉਣ ਲਈ ਕਾਰਵਾਈ ਕੀਤੀ ਜਾਵੇਗੀ। ਇਸ ਦੌਰਾਨ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਸੈਕਸ਼ਨ ੮੭ ਦੇ ੩੫ ਗੁਰਦੁਆਰੇ ਸੈਕਸ਼ਨ ੮੫ ਵਿਚ ਲਿਆਉਣ ਲਈ ਭਾਰਤ ਸਰਕਾਰ ਨੂੰ ਲਿਖਿਆ ਗਿਆ ਸੀ, ਪਰੰਤੂ ਸਰਕਾਰ ਨੇ ਅਜੇ ਤੀਕ ਨੋਟੀਫਿਕੇਸ਼ਨ ਜਾਰੀ ਨਹੀਂ ਕੀਤਾ। ਸ਼੍ਰੋਮਣੀ ਕਮੇਟੀ ਵੱਲੋਂ ਭਾਰਤ ਦੇ ਗ੍ਰਹਿ ਮੰਤਰਾਲੇ ਨੂੰ ਮੁੜ ਲਿਖਿਆ ਜਾਵੇਗਾ, ਤਾਂ ਜੋ ਇਨ੍ਹਾਂ ਗੁਰਦੁਆਰਿਆਂ ਦੀ ਸੇਵਾ-ਸੰਭਾਲ ਸ਼੍ਰੋਮਣੀ ਕਮੇਟੀ ਵੱਲੋਂ ਸਿੱਧੇ ਤੌਰ 'ਤੇ ਕੀਤੀ ਜਾ ਸਕੇ।

ਬੀਬੀ ਜਗੀਰ ਕੌਰ ਨੇ ਦੱਸਿਆ ਕਿ ਗੁਰਦੁਆਰਾ ਸਾਹਿਬਾਨ ਦੀਆਂ ਸਰਾਵਾਂ ਦੇ ਸੇਵਾਦਾਰਾਂ ਅਤੇ ਹੋਰ ਕਰਮਚਾਰੀਆਂ ਨੂੰ ਸੇਵਾ ਸੰਭਾਲ ਲਈ ਟ੍ਰੇਨਿੰਗ ਦਿੱਤੀ ਜਾਵੇਗੀ। ਇਸ ਲਈ ਇੰਸਟੀਚਿਊਟ ਆਫ਼ ਹੋਟਲ ਮੈਨੇਜਮੈਂਟ ਕੈਟਰਿੰਗ ਤੇ ਨਿਊਟ੍ਰੇਸ਼ਨ ਗੁਰਦਾਸਪੁਰ ਦਾ ਸਹਿਯੋਗ ਲਿਆ ਜਾਵੇਗਾ। ਇਸ ਸੰਸਥਾ ਵਿਚ ਵਾਰੀ ਸਿਰ ਸੇਵਾਦਾਰਾਂ ਨੂੰ ਭੇਜਿਆ ਜਾਵੇਗਾ, ਜਿਥੇ ਉਹ ਟ੍ਰੇਨਿੰਗ ਪ੍ਰਾਪਤ ਕਰਨਗੇ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਆਉਂਦੇ ਸ਼ਰਧਾਲੂਆਂ ਲਈ ਨਵੀਆਂ ਸਰਾਵਾਂ ਵੀ ਜਲਦ ਸ਼ੁਰੂ ਕੀਤੀਆਂ ਜਾਣਗੀਆਂ। ਇਸ ਦੇ ਨਾਲ ਹੀ ਗੁਰਦੁਆਰਾ ਗੰਗਸਰ ਸਾਹਿਬ ਜੈਤੋ ਦੇ ਇਤਿਹਾਸਕ ਖੂਹ ਦੀ ਸਾਫ਼ ਸਫਾਈ ਅਤੇ ਲੋੜ ਅਨੁਸਾਰ ਮੁਰੰਮਤ ਕੀਤੀ ਜਾਵੇਗੀ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠਲੇ ਗੁਰਦੁਆਰਾ ਸਾਹਿਬਾਨ, ਧਰਮ ਪ੍ਰਚਾਰ ਕਮੇਟੀ ਅਤੇ ਹੋਰ ਅਦਾਰਿਆਂ ਦੀਆਂ ਜ਼ਮੀਨਾਂ ਦੇ ਮੁਲਾਂਕਣ ਲਈ ਰੈਵੀਨਿਊ ਕਮੇਟੀ ਬਣਾਈ ਗਈ ਹੈ, ਜੋ ਜਾਇਦਾਦਾਂ ਦੇ ਮਾਮਲਿਆਂ ਦਾ ਸਰਲੀਕਰਨ ਕਰਨ ਲਈ ਆਪਣੀ ਰਿਪੋਰਟ ਦੇਵੇਗੀ। ਇਸ ਮੌਕੇ ਬੀਬੀ ਜਗੀਰ ਕੌਰ ਨੇ ਲੰਗਰ ਸ੍ਰੀ ਗੁਰੂ ਰਾਮਦਾਸ ਲਈ ਸੋਲਰ ਸਿਸਟਮ ਲਗਾਉਣ ਲਈ ਯੂਨਾਈਟਡ ਸਿੱਖ ਮਿਸ਼ਨ ਅਮਰੀਕਾ ਦਾ ਧੰਨਵਾਦ ਕੀਤਾ ਅਤੇ ਜਲਦ ਹੀ ਭਾਫ਼ ਵਿਧੀ ਰਾਹੀਂ ਰਸੋਈ ਤਿਆਰ ਕਰਨ ਦੀ ਵਚਨਬੱਧਤਾ ਪ੍ਰਗਟਾਈ। ਬੀਬੀ ਜਗੀਰ ਕੌਰ ਨੇ ਇਹ ਵੀ ਦੱਸਿਆ ਕਿ ਕੋਰੋਨਾ ਵੈਕਸੀਨ ਲਈ ਸ਼੍ਰੋਮਣੀ ਕਮੇਟੀ ਨਿਰੰਤਰ ਆਪਣੀ ਸੇਵਾ ਨਿਭਾਅ ਰਹੀ ਹੈ ਅਤੇ ਇਸੇ ਤਹਿਤ ਭਲਕੇ ੧੯ ਜੂਨ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਕੋਰੋਨਾ ਵੈਕਸੀਨ ਕੈਂਪ ਸ਼ੁਰੂ ਕੀਤਾ ਜਾਵੇਗਾ। ਇਸੇ ਦੌਰਾਨ ਅੰਤ੍ਰਿੰਗ ਕਮੇਟੀ ਵੱਲੋਂ ਸਾਬਕਾ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਅਤੇ ਸਾਬਕਾ ਹੈੱਡ ਗ੍ਰੰਥੀ ਗਿਆਨੀ ਭਗਵਾਨ ਸਿੰਘ ਦੇ ਅਕਾਲ ਚਲਾਣੇ 'ਤੇ ਸ਼ੋਕ ਮਤੇ ਪੜ੍ਹੇ ਗਏ ਅਤੇ ਵਿਛੜੀਆਂ ਰੂਹਾਂ ਨੂੰ ਮੂਲਮੰਤਰ ਦਾ ਪਾਠ ਕਰਕੇ ਸ਼ਰਧਾਜ਼ਲੀ ਦਿੱਤੀ ਗਈ। ਇਸ ਦੇ

ਨਾਲ ਹੀ ਬੀਤੇ ਸਮੇਂ ਚਲਾਣਾ ਕਰ ਗਏ ਸ਼੍ਰੋਮਣੀ ਕਮੇਟੀ ਮੈਂਬਰ ਸੰਤ ਦਲਬਾਰ ਸਿੰਘ ਛੀਨੀਵਾਲ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਉਣ ਨੂੰ ਵੀ ਪ੍ਰਵਾਨ ਕੀਤਾ ਗਿਆ।

ਇਕੱਤਰਤਾ 'ਚ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਨਵਤੇਜ ਸਿੰਘ ਕਾਉਣੀ, ਸ. ਬਲਦੇਵ ਸਿੰਘ ਚੂੰਘਾਂ, ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਭੁਪਿੰਦਰ ਸਿੰਘ ਭਲਵਾਨ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਹਰਭਜਨ ਸਿੰਘ ਮਸਾਣਾਂ, ਸ. ਮਿੱਠੂ ਸਿੰਘ ਕਾਹਨੇਕੇ, ਸ. ਅਮਰੀਕ ਸਿੰਘ ਸ਼ਾਹਪੁਰ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਤੇਜਿੰਦਰ ਸਿੰਘ ਪੱਡਾ, ਸ. ਬਲਵਿੰਦਰ ਸਿੰਘ ਕਾਹਲਵਾਂ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਸ. ਸਤਬੀਰ ਸਿੰਘ ਧਾਮੀ, ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ ਹਾਜ਼ਰ ਸਨ। ੧੮ ਜੂਨ

# ਸ਼੍ਰੋਮਣੀ ਕਮੇਟੀ ਵੱਲੋਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਮੁਫ਼ਤ ਕੋਰੋਨਾ ਵੈਕਸੀਨ ਕੈਂਪ ਦੀ ਸ਼ੁਰੂਆਤ

## ਸ਼੍ਰੋਮਣੀ ਕਮੇਟੀ ਮਨੁੱਖਤਾ ਦੀ ਭਲਾਈ ਲਈ ਵਚਨਬਧ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਕੋਰੋਨਾ ਵੈਕਸੀਨ ਕੈਂਪ ਦੀ ਸ਼ੁਰੂਆਤ ਕੀਤੀ ਗਈ, ਜਿਸ ਦਾ ਉਦਘਾਟਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸਾਂਝੇ ਤੌਰ 'ਤੇ ਕੀਤਾ। ਇਸ ਮੌਕੇ ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖ ਪੰਥ ਦੀ ਨੁਮਾਇੰਦਾ ਧਾਰਮਿਕ ਜਥੇਬੰਦੀ ਹੈ, ਜਿਸ ਨੇ ਕੋਰੋਨਾ ਮਹਾਮਾਰੀ ਦੌਰਾਨ ਗੁਰੂ ਸਾਹਿਬਾਨ ਦੇ ਸਿਧਾਂਤਾਂ ਦੀ ਰੌਸ਼ਨੀ ਵਿਚ ਮਾਨਵ ਭਲਾਈ ਦੇ ਕਾਰਜ ਕੀਤੇ ਹਨ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਰਾਮਦਾਸ ਹਸਪਤਾਲ ਸ੍ਰੀ ਅੰਮ੍ਰਿਤਸਰ ਨੂੰ ਕੋਰੋਨਾ ਮਰੀਜ਼ਾਂ ਲਈ ਰਾਖਵਾਂ ਕਰਕੇ ਸੇਵਾਵਾਂ ਦੇਣ ਦੇ ਨਾਲ-ਨਾਲ ਪੰਜਾਬ ਭਰ ਵਿਚ ਵੱਖ-ਵੱਖ ਥਾਵਾਂ 'ਤੇ ਕੋਰੋਨਾ ਕੇਅਰ ਕੇਂਦਰ ਵੀ ਸਥਾਪਿਤ ਕੀਤੇ ਗਏ। ਇਸ ਤੋਂ ਇਲਾਵਾ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਸ੍ਰੀ ਅੰਮ੍ਰਿਤਸਰ ਵਿਖੇ ਕੋਰੋਨਾ ਵੈਕਸੀਨ ਲਗਾਉਣ ਦਾ ਪ੍ਰਬੰਧ ਕੀਤਾ ਗਿਆ, ਜਿਸ ਦੇ ਵਿਸਥਾਰ ਵਜੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਕੋਰੋਨਾ ਵੈਕਸੀਨ ਦੇ ਕੈਂਪਾਂ ਤੋਂ ਬਾਅਦ ਹੁਣ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵਿਖੇ ਕੋਰੋਨਾ ਵੈਕਸੀਨ ਲਗਾਉਣ ਦਾ ਪ੍ਰਬੰਧ ਕੀਤਾ ਗਿਆ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਮਾਨਵਤਾ ਦੀ ਭਲਾਈ ਲਈ ਵਚਨਬੱਧ ਹੈ ਅਤੇ ਸੰਗਤ ਦੇ ਸਹਿਯੋਗ ਨਾਲ ਲੋੜਵੰਦਾਂ ਦੀ ਮੱਦਦ ਕਰਦੀ ਰਹੇਗੀ। ਇਸ ਦੌਰਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਇਸ ਕਾਰਜ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਦਾ ਇਹ ਕਾਰਜ ਮਨੁੱਖਤਾ ਨੂੰ ਧਰਵਾਸ ਦੇਣ ਵਾਲਾ ਹੈ। ਉਨ੍ਹਾਂ ਕਿਹਾ ਕਿ ਇਸ ਭਿਆਨਕ ਮਹਾਮਾਰੀ ਸਮੇਂ ਲੋਕਾਂ ਦੀ ਸੇਵਾ ਕਰਕੇ ਸ਼੍ਰੋਮਣੀ ਕਮੇਟੀ ਨੇ ਸਿੱਖ ਕੌਮ ਦਾ ਮਾਣ ਵਧਾਇਆ ਹੈ। ਉਨ੍ਹਾਂ ਸਿੱਖ ਜਗਤ ਨੂੰ ਅਪੀਲ ਕੀਤੀ ਕਿ ਸ਼੍ਰੋਮਣੀ ਕਮੇਟੀ ਦੇ ਸੇਵਾ ਕਾਰਜਾਂ ਵਿਚ ਵਧ ਚੜ੍ਹ ਕੇ ਹਿੱਸਾ ਪਾਉਣ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਅਜਮੇਰ ਸਿੰਘ ਖੇੜਾ, ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਸ. ਜਗਸੀਰ

ਸਿੰਘ ਮਾਂਗੇਆਣਾ, ਸ. ਗੁਰਪ੍ਰੀਤ ਸਿੰਘ ਝੱਬਰ, ਸ. ਚਰਨਜੀਤ ਸਿੰਘ ਕਾਲੇਵਾਲ, ਸ. ਮੋਹਨ ਸਿੰਘ ਬੰਗੀ, ਪ੍ਰਿੰਸੀਪਲ ਸੁਰਿੰਦਰ ਸਿੰਘ, ਓਐਸਡੀ ਡਾ. ਸੁਖਬੀਰ ਸਿੰਘ, ਮੈਨੇਜਰ ਸ. ਮਲਕੀਤ ਸਿੰਘ, ਐਡੀਸ਼ਨਲ ਮੈਨੇਜਰ ਸ. ਹਰਦੇਵ ਸਿੰਘ ਆਦਿ ਮੌਜੂਦ ਸਨ।

ਇਸੇ ਦੌਰਾਨ ਗੁਰਦੁਆਰਾ ਗੁਰੂ ਕੇ ਮਹਿਲ ਭੋਰਾ ਸਾਹਿਬ ਵਿਖੇ ਸ੍ਰੀ ਅਨੰਦਪੁਰ ਸਾਹਿਬ ਦੇ ਸਥਾਪਨਾ ਦਿਵਸ ਮੌਕੇ ਆਯੋਜਿਤ ਕੀਤੇ ਗਏ ਸਮਾਗਮ ਵਿਚ ਵੀ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ। ਇਸ ਮੌਕੇ ਤਖ਼ਤ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ ਅਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਵਿਚਾਰ ਸਾਂਝੇ ਕੀਤੇ। ੧੯ ਜੂਨ

# 1984 ਸਿੱਖ ਨਸਲਕੁਸ਼ੀ ਨਾਲ ਸਬੰਧਤ ਵੈੱਬ ਸੀਰੀਜ਼ 'ਗ੍ਰਹਿਣ' 'ਤੇ ਤੁਰੰਤ ਰੋਕ ਲਗਾਈ ਜਾਵੇ-ਬੀਬੀ ਜਗੀਰ ਕੌਰ

## ਸੈਂਸਰ ਬੋਰਡ 'ਚ ਸ਼੍ਰੋਮਣੀ ਕਮੇਟੀ ਦੇ ਨੁਮਾਇੰਦਿਆਂ ਨੂੰ ਕੀਤਾ ਜਾਵੇ ਸ਼ਾਮਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਭਾਰਤ ਸਰਕਾਰ ਦੇ ਸੂਚਨਾ ਪ੍ਰਸਾਰਨ ਮੰਤਰਾਲੇ ਤੋਂ ਮੰਗ ਕੀਤੀ ਹੈ ਕਿ ੧੯੮੪ ਸਿੱਖ ਨਸਲਕੁਸ਼ੀ ਦੀਆਂ ਘਟਨਾਵਾਂ 'ਤੇ ਅਧਾਰਿਤ ਵੈੱਬ ਸੀਰੀਜ਼ 'ਗ੍ਰਹਿਣ' ਜੋ ੨੪ ਜੂਨ ਨੂੰ ਡਿਜਨੀ+ਹਾਟਸਟਾਰ ਪਲੇਟਫਾਰਮ 'ਤੇ ਰਲੀਜ਼ ਹੋ ਰਹੀ ਹੈ 'ਤੇ ਤੁਰੰਤ ਰੋਕ ਲਗਾਈ ਜਾਵੇ। ਬੀਬੀ ਜਗੀਰ ਕੌਰ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਿਹਾ ਕਿ ਕੇਂਦਰ ਦੀ ਤਤਕਾਲੀ ਕਾਂਗਰਸ ਸਰਕਾਰ ਦੇ ਸਮੇਂ ਦੇਸ਼ ਭਰ ਵਿਚ ਵਾਪਰੀਆਂ ੧੯੮੪ ਸਿੱਖ ਨਸਲਕੁਸ਼ੀ ਦੀਆਂ ਘਟਨਾਵਾਂ ਬਾਰੇ 'ਗ੍ਰਹਿਣ' ਨਾਂ ਦੀ ਵੈੱਬ ਸੀਰੀਜ਼ ਵਿੱਚ ਇੱਕ ਸਿੱਖ ਕਿਰਦਾਰ ਨੂੰ ਇਤਰਾਜ਼ਯੋਗ ਢੰਗ ਨਾਲ ਦਿਖਾਇਆ ਗਿਆ ਹੈ। ਉਨ੍ਹਾਂ ਕਿਹਾ ਕਿ ਇਸ ਵਿੱਚ ਸਿੱਖ ਨਸਲਕੁਸ਼ੀ ਦਾ ਦੋਸ਼ ਇਕ ਸਿੱਖ ਕਿਰਦਾਰ ਸਿਰ ਹੀ ਮੜ੍ਹਿਆ ਜਾ ਰਿਹਾ ਹੈ, ਜੋ ਬਹੁਤ ਹੀ ਨਿੰਦਣਯੋਗ ਤੇ ਮਨਘੜਤ ਹੈ। ਉਨ੍ਹਾਂ ਕਿਹਾ ਕਿ 'ਗ੍ਰਹਿਣ' ਵੈੱਬ ਸੀਰੀਜ਼ ਦੇ ਨਿਰਮਾਤਾ ਅਜੇ ਜੀ ਰਾਏ ਅਤੇ ਡਿਜਨੀ+ਹਾਟਸਟਾਰ ਦੇ ਮੁੱਖੀ ਸੁਨੀਲ ਰਾਯਨ ਨੂੰ ਬੀਬੀ ਨਿਰਪ੍ਰੀਤ ਕੌਰ ਵੱਲੋਂ ਕਾਨੂੰਨੀ ਨੋਟਿਸ ਭੇਜਿਆ ਗਿਆ ਹੈ, ਜਿਸ ਦੀ ਸ਼੍ਰੋਮਣੀ ਕਮੇਟੀ ਵੀ ਹਮਾਇਤ ਕਰਦੀ ਹੈ। ਉਨ੍ਹਾਂ ਕਿਹਾ ਕਿ ਇਸ ਵੈੱਬ ਸੀਰੀਜ਼ ਰਾਹੀਂ ਸਿੱਖਾਂ ਦੇ ਅੱਲ੍ਹੇ ਜ਼ਖ਼ਮਾਂ 'ਤੇ ਲੂਣ ਛਿੜਕਣ ਦਾ ਕੰਮ ਕੀਤਾ ਜਾ ਰਿਹਾ ਹੈ, ਜਿਸ ਨਾਲ ਸਿੱਖ ਭਾਵਨਾਵਾਂ ਨੂੰ ਠੇਸ ਪੁੱਜੇਗੀ। ਉਨ੍ਹਾਂ ਕਿਹਾ ਕਿ ਅਜਿਹੀਆਂ ਫਿਲਮਾਂ ਨਾਲ ਸਮਾਜ ਅੰਦਰ ਫਿਰਕਿਆਂ ਦੀ ਸਾਂਝੀਵਾਲਤਾ ਨੂੰ ਵੀ ਗਹਿਰੀ ਸੱਟ ਵੱਜਦੀ ਹੈ। ਇਸ ਲਈ ਅਜਿਹੇ ਸੰਵੇਦਨਸ਼ੀਲ ਅਤੇ ਇਤਰਾਜ਼ਯੋਗ ਰੋਝਾਨਾਂ ਨੂੰ ਰੋਕਣ ਲਈ ਸਰਕਾਰ ਨੂੰ ਸਖ਼ਤ ਆਈਟੀ ਨਿਯਮ ਬਣਾਉਣੇ ਚਾਹੀਦੇ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਕੇਂਦਰ ਸਰਕਾਰ ਨੂੰ ਸੈਂਸਰ ਬੋਰਡ ਵਿਚ ਸਿੱਖ ਨੁਮਾਇੰਦਿਆਂ ਨੂੰ ਸ਼ਾਮਲ ਕਰਨਾ ਚਾਹੀਦਾ ਹੈ, ਤਾਂ ਜੋ ਕਿਸੇ ਵੀ ਫਿਲਮ ਵਿਚ ਸਿੱਖ ਧਰਮ ਨਾਲ ਸਬੰਧਤ ਵਿਵਾਦਤ ਸੀਨ ਨੂੰ ਕੱਟਿਆ ਜਾ ਸਕੇ। ਉਨ੍ਹਾਂ ਵੈੱਬ ਸੀਰੀਜ਼ ਨਿਰਮਾਤਾ ਅਤੇ ਡਿਜਨੀ+ਹਾਟਸਰਾਟ ਦੇ ਮੁਖੀ ਨੂੰ ਚੇਤਾਵਨੀ ਦਿੰਦਿਆਂ ਕਿਹਾ ਕਿ ਜੇਕਰ ਇਸ ਇਤਰਾਜ਼ਯੋਗ ਵੈੱਬ ਸੀਰੀਜ਼ ਨੂੰ ਰੀਲੀਜ਼ ਕੀਤਾ ਜਾਂਦਾ ਹੈ ਤਾਂ ਉਨ੍ਹਾਂ ਖਿਲਾਫ਼ ਸ਼੍ਰੋਮਣੀ ਕਮੇਟੀ ਵੱਲੋਂ ਵੀ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਮੀਤ

ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਤੇਜਿੰਦਰ ਸਿੰਘ ਪੱਡਾ, ਓਐਸਡੀ ਡਾ. ਅਮਰੀਕ ਸਿੰਘ ਲਤੀਫ਼ਪੁਰ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਹਾਜ਼ਰ ਸਨ।

**ਸੰਗਤਾਂ ਕਦੇ ਵੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਨਕਲ ਨੂੰ ਬਰਦਾਸ਼ਤ ਨਹੀਂ ਕਰ ਸਕਦੀਆਂ–** ਇਸੇ ਦੌਰਾਨ ਬੀਬੀ ਜਗੀਰ ਕੌਰ ਨੇ ਦਿੱਲੀ ਸਥਿਤ ਪੰਜਾਬੀ ਬਾਗ ਨੇੜੇ ਇਕ ਪਾਰਕ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਨਕਲ 'ਤੇ ਮਾਡਲ ਤਿਆਰ ਕਰਨ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਉਨ੍ਹਾਂ ਕਿਹਾ ਕਿ ਸਿੱਖ ਕਦੇ ਵੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਨਕਲ ਨੂੰ ਬਰਦਾਸ਼ਤ ਨਹੀਂ ਕਰ ਸਕਦੇ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਇਹ ਮਸਲਾ ਸਾਹਮਣੇ ਆਉਣ 'ਤੇ ਉਹ ਬੀਤੇ ਕੱਲ੍ਹ ਤੋਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਨਜਿੰਦਰ ਸਿੰਘ ਸਿਰਸਾ ਦੇ ਸੰਪਰਕ ਵਿਚ ਸਨ ਅਤੇ ਅੱਜ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਗਤਾਂ ਦੇ ਸਹਿਯੋਗ ਨਾਲ ਤਿਆਰ ਕੀਤੇ ਗਏ ਮਾਡਲ ਨੂੰ ਤੁਰੰਤ ਪਾਰਕ ਵਿੱਚੋਂ ਹਟਾ ਦਿੱਤਾ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਅਜਿਹੀਆਂ ਕਾਰਵਾਈਆਂ ਨਾਲ ਕੁਝ ਲੋਕ ਜਾਣਬੁਝ ਕੇ ਸਿੱਖ ਭਾਵਨਾਵਾਂ ਨੂੰ ਭੜਕਾਉਣ ਦੀ ਕੋਸ਼ਿਸ਼ ਕਰਦੇ ਹਨ। ਉਨ੍ਹਾਂ ਕਿਹਾ ਕਿ ਅਜਿਹੀਆਂ ਕਾਰਵਾਈਆਂ ਨੂੰ ਤੁਰੰਤ ਰੋਕ ਕੇ ਦੋਸ਼ੀ ਵਿਅਕਤੀਆਂ ਖਿਲਾਫ਼ ਕਾਰਵਾਈ ਕਰਨੀ ਚਾਹੀਦੀ ਹੈ, ਤਾਂ ਜੋ ਅੱਗੇ ਤੋਂ ਕੋਈ ਭਾਵਨਾਵਾਂ ਨਾਲ ਖਿਲਵਾੜ ਨਾ ਕਰ ਸਕੇ।

**ਟਵਿੱਟਰ ਸਿੱਖਾਂ ਵਿਰੁੱਧ ਨਫ਼ਰਤ ਭਰੀ ਸਮੱਗਰੀ 'ਤੇ ਤੁਰੰਤ ਰੋਕ ਲਗਾਵੇ –** ਇਸੇ ਦੌਰਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸਿੱਖਾਂ ਖਿਲਾਫ ਹੋ ਰਹੇ ਨਫ਼ਰਤ ਭਰੇ ਟਵੀਟਾਂ ਬਾਰੇ ਅਪ੍ਰੈਲ ਮਹੀਨੇ ਟਵਿੱਟਰ ਮੁਖੀ ਜੈਕ ਡੋਰਸੇ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਪੱਤਰ ਲਿਖਿਆ ਗਿਆ ਸੀ, ਪਰ ਉਨ੍ਹਾਂ ਵੱਲੋਂ ਕੋਈ ਜਵਾਬ ਨਹੀਂ ਆਇਆ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸੋਸ਼ਲ ਮੀਡੀਆ ਪਲੇਟਫਾਰਮਾਂ 'ਤੇ ਸਿੱਖਾਂ ਦੀ ਨਸਲਕੁਸ਼ੀ ਦੁਹਰਾਉਣ ਦੀਆਂ ਧਮਕੀਆਂ ਮਾਹੌਲ ਨੂੰ ਖਰਾਬ ਕਰਦੀਆਂ ਹਨ, ਜਿਸ ਨਾਲ ਸਿੱਖ ਮਨਾਂ ਅੰਦਰ ਭਾਰੀ ਰੋਸ ਹੈ। ਪਰ ਸਿੱਖਾਂ ਵਿਰੁੱਧ ਨਫ਼ਰਤ ਫੈਲਾਉਣ ਵਾਲਿਆਂ ਖਿਲਾਫ ਕਦੇ ਕੋਈ ਕਾਰਵਾਈ ਨਹੀਂ ਕੀਤੀ ਗਈ। ਉਨ੍ਹਾਂ ਕਿਹਾ ਕਿ ਭਾਰਤ ਸਰਕਾਰ ਵੱਲੋਂ ਨਵੇਂ ਬਣਾਏ ਆਈ.ਟੀ. ਰੂਲਾਂ ਤਹਿਤ ਹੁਣ ਟਵਿੱਟਰ ਨੇ ਭਾਰਤ ਵਿਚ ਕਾਨੂੰਨੀ ਢਾਲ ਗਵਾ ਦਿੱਤੀ ਹੈ। ਪਰ ਅਸੀਂ ਅਭਿਵਿਅਕਤੀ ਦੀ ਅਜ਼ਾਦੀ ਦੇ ਮੁੱਲ ਨੂੰ ਸਮਝਦੇ ਹਾਂ, ਇਸ ਲਈ ਟਵਿੱਟਰ ਖਿਲਾਫ਼ ਨਹੀਂ ਜਾਣਾ ਚਾਹੁੰਦੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖਾਂ ਦੀ ਸਿਰਮੌਰ ਸੰਸਥਾ ਹੈ, ਇਸ ਲਈ ਟਵਿੱਟਰ ਨੂੰ ਸਾਡੀਆਂ ਚਿੰਤਾਵਾਂ 'ਤੇ ਗੌਰ ਕਰਨਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਸਿੱਖਾਂ ਵਿਰੁੱਧ ਨਫ਼ਰਤ ਭਰੀ ਸਮੱਗਰੀ 'ਤੇ ਤੁਰੰਤ ਰੋਕ ਲਗਾਉਂਦਿਆਂ ਕਾਰਵਾਈ ਅਮਲ ਵਿਚ ਲਿਆਉਣੀ ਚਾਹੀਦੀ ਹੈ। ੨੧ ਜੂਨ

# ਸ਼੍ਰੋਮਣੀ ਕਮੇਟੀ ਨੇ ਮਨਾਇਆ ਭਗਤ ਕਬੀਰ ਜੀ ਦਾ ਜਨਮ ਦਿਹਾੜਾ

ਅੰਮ੍ਰਿਤਸਰ– ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਗਤ ਕਬੀਰ ਜੀ ਦਾ ਜਨਮ ਦਿਹਾੜਾ ਸ਼ਰਧਾ ਨਾਲ ਮਨਾਇਆ ਗਿਆ। ਇਸ ਸਬੰਧੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ਼ਹੀਦ ਗੰਜ ਬਾਬਾ ਗੁਰਬਖ਼ਸ਼ ਸਿੰਘ ਜੀ ਵਿਖੇ ਸ੍ਰੀ ਅਖੰਡ ਪਾਠ ਦੇ ਭੋਗ ਤੋਂ ਬਾਅਦ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਬਲਵਿੰਦਰ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ ਅਤੇ ਅਰਦਾਸ ਭਾਈ ਗੁਰਚਰਨ ਸਿੰਘ ਨੇ ਕੀਤੀ। ਇਸ

ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਅਸਥਾਨ ਦੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਸੰਗਤਾਂ ਨੂੰ ਭਗਤ ਕਬੀਰ ਜੀ ਦੇ ਜੀਵਨ ਤੋਂ ਜਾਣੂ ਕਰਵਾਉਂਦਿਆਂ ਕਿਹਾ ਕਿ ਭਗਤ ਕਬੀਰ ਜੀ ਨੇ ਆਪਣੀ ਬਾਣੀ ਰਾਹੀਂ ਵਹਿਮਾਂ-ਭਰਮਾਂ ਦਾ ਖੰਡਨ ਕੀਤਾ ਅਤੇ ਲੋਕਾਈ ਨੂੰ ਅਕਾਲ ਪੁਰਖ ਦੀ ਭਗਤੀ ਵੱਲ ਪ੍ਰੇਰਿਤ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਭਗਤ ਜੀ ਦੀ ਪਾਵਨ ਗੁਰਬਾਣੀ ਮਨੁੱਖ ਦੇ ਚੰਗੇ ਜੀਵਨ ਦੀ ਘਾੜਤ ਲਈ ਸੁਚੱਜਾ ਮਾਰਗ ਦਿਖਾਉਂਦੀ ਹੈ। ਉਨ੍ਹਾਂ ਸੰਗਤ ਨੂੰ ਭਗਤ ਕਬੀਰ ਜੀ ਦੇ ਉਪਦੇਸ਼ਾਂ ਤੋਂ ਸੇਧ ਪ੍ਰਾਪਤ ਕਰਕੇ ਸੁਚੱਜਾ ਜੀਵਨ ਜੀਣ ਦੀ ਪ੍ਰੇਰਨਾ ਕੀਤੀ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਅਜੈਬ ਸਿੰਘ ਅਭਿਆਸੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸਕੱਤਰ ਸਿੰਘ, ਸ. ਸੁਖਬੀਰ ਸਿੰਘ, ਸ. ਨਿਰਵੈਲ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਵਧੀਕ ਹੈੱਡ ਗ੍ਰੰਥੀ ਭਾਈ ਮਲਕੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਬਘੇਲ ਸਿੰਘ, ਸ. ਹਰਪ੍ਰੀਤ ਸਿੰਘ, ਸ. ਇਕਬਾਲ ਸਿੰਘ ਮੁਖੀ, ਸ. ਨਿਸ਼ਾਨ ਸਿੰਘ, ਸ. ਜਸਪਾਲ ਸਿੰਘ ਢੱਡੇ ਆਦਿ ਹਾਜ਼ਰ ਸਨ। ੨੪ ਜੂਨ

# ਬੀਬੀ ਜਗੀਰ ਕੌਰ ਨੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰਾਂ ਨਾਲ ਇਕੱਤਰਤਾ ਕਰਕੇ ਪ੍ਰਬੰਧਾਂ ਦੀ ਕੀਤੀ ਸਮੀਖਿਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰਾਂ ਅਤੇ ਨਿਗਰਾਨਾਂ ਨਾਲ ਇਕੱਤਰਤਾ ਕਰਕੇ ਪ੍ਰਬੰਧਾਂ ਦੀ ਸਮੀਖਿਆ ਕੀਤੀ ਅਤੇ ਅਧਿਕਾਰੀਆਂ ਨੂੰ ਆਪਣੀ ਡਿਊਟੀ ਤਨਦੇਹੀ ਨਾਲ ਨਿਭਾਉਣ ਦੇ ਨਿਰਦੇਸ਼ ਦਿੱਤੇ। ਬੀਬੀ ਜਗੀਰ ਕੌਰ ਨੇ ਆਖਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੁੱਚੀ ਮਾਨਵਤਾ ਦੇ ਅਧਿਆਤਮਿਕ ਕੇਂਦਰ ਹਨ ਅਤੇ ਇਥੇ ਦੇਸ਼ ਦੁਨੀਆਂ ਤੋਂ ਸ਼ਰਧਾਲੂ ਦਰਸ਼ਨ ਦੀਦਾਰ ਕਰਨ ਲਈ ਆਉਂਦੇ ਹਨ। ਹਰ ਸ਼ਰਧਾਲੂ ਇਥੋਂ ਚੰਗਾ ਪ੍ਰਭਾਵ ਲੈ ਕੇ ਜਾਵੇ, ਇਸ ਲਈ ਮੈਨੇਜਰ ਅਤੇ ਹੋਰ ਜ਼ੁੰਮੇਵਾਰੀ ਅਧਿਕਾਰੀ ਪ੍ਰਬੰਧਾਂ ਨੂੰ ਚੁਸਤ ਦਰੁੱਸਤ ਬਣਾਈ ਰੱਖਣ ਲਈ ਆਪਣੀ ਜ਼ੁੰਮੇਵਾਰੀ ਨਿਭਾਉਣ। ਬੀਬੀ ਜਗੀਰ ਕੌਰ ਨੇ ਇਕੱਤਰਤਾ ਦੌਰਾਨ ਅਧਿਕਾਰੀਆਂ ਨੂੰ ਕਿਹਾ ਕਿ ਕੋਰੋਨਾ ਮਹਾਮਾਰੀ ਦਾ ਪ੍ਰਭਾਵ ਘਟਣ ਤੋਂ ਬਾਅਦ ਸੰਗਤ ਦੀ ਆਮਦ ਵੱਧ ਰਹੀ ਹੈ, ਜਿਸ ਦੇ ਮੱਦੇਨਜ਼ਰ ਸੰਗਤ ਲਈ ਪ੍ਰਬੰਧਾਂ ਵਿਚ ਢਿੱਲ ਨਹੀਂ ਰਹਿਣੀ ਚਾਹੀਦੀ। ਉਨ੍ਹਾਂ ਪ੍ਰੇਰਣਾ ਕਰਦਿਆਂ ਕਿਹਾ ਕਿ ਗੁਰਦੁਆਰਾ ਸਾਹਿਬਾਨ ਅੰਦਰ ਡਿਊਟੀ ਹੋਰਨਾਂ ਅਦਾਰਿਆਂ ਨਾਲੋਂ ਵੱਧ ਜ਼ੁੰਮੇਵਾਰੀ ਵਾਲੀ ਹੈ, ਜਿਸ ਲਈ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕਾਂ ਦਾ ਆਚਾਰ ਵਿਹਾਰ ਸਹੀ ਹੋਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਹਰ ਜ਼ੁੰਮੇਵਾਰੀ ਅਧਿਕਾਰੀ ਆਪਣੀ ਡਿਊਟੀ ਪ੍ਰਤੀ ਜਵਾਬਦੇਹ ਅਤੇ ਪ੍ਰਬੰਧਕੀ ਲਾਪ੍ਰਵਾਹੀ ਬਰਦਾਸ਼ਤ ਨਹੀਂ ਕੀਤੀ ਜਾਵੇਗੀ। ਇਸ ਦੌਰਾਨ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਜ਼ੁੰਮੇਵਾਰ ਅਧਿਕਾਰੀ ਹੁੰਦਿਆਂ ਸਭ ਦਾ ਫ਼ਰਜ਼ ਹੈ ਕਿ ਸੰਸਥਾ ਦੀ ਬਿਹਤਰੀ ਲਈ ਵਚਨਬੱਧ ਰਹੀਏ। ਇਸ ਮੌਕੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ ਅਤੇ ਹੋਰ ਅਧਿਕਾਰੀਆਂ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ।

ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਸਤਨਾਮ ਸਿੰਘ, ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਸ. ਨਰਿੰਦਰ ਸਿੰਘ, ਸ. ਹਰਪ੍ਰੀਤ ਸਿੰਘ, ਵਧੀਕ ਮੈਨੇਜਰ ਸ. ਜਗਤਾਰ ਸਿੰਘ, ਸ. ਨਿਸ਼ਾਨ ਸਿੰਘ, ਸ. ਗੁਰਾ ਸਿੰਘ, ਸ. ਬਲਦੇਵ ਸਿੰਘ, ਸ. ਦਰਸ਼ਨ ਸਿੰਘ, ਸ. ਜਸਪਾਲ ਸਿੰਘ ਢੱਡੇ,

ਸ. ਗੁਰਪ੍ਰੀਤ ਸਿੰਘ ਅਤੇ ਹੋਰ ਮੌਜੂਦ ਸਨ। ੨੪ ਜੂਨ

## ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਕਾਸ਼ ਦਿਹਾੜਾ

ਅੰਮ੍ਰਿਤਸਰ- ਮੀਰੀ-ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪ੍ਰਕਾਸ਼ ਪੁਰਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੰਗਤਾਂ ਦੇ ਸਹਿਯੋਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰ ਸਨ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸਤਨਾਮ ਸਿੰਘ ਕੁਹਾੜਕਾ ਦੇ ਜਥੇ ਨੇ ਗੁਰਬਾਣੀ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਸਮਾਗਮ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੀਵਨ ਲਾਸਾਨੀ ਹੈ। ਉਨ੍ਹਾਂ ਕਿਹਾ ਕਿ ਛੇਵੇਂ ਪਾਤਸ਼ਾਹ ਜੀ ਨੇ ਵਕਤ ਦੀ ਹਕੂਮਤ ਖਿਲਾਫ਼ ਚਾਰ ਯੁੱਧ ਲੜੇ ਅਤੇ ਜਿੱਤ ਪ੍ਰਾਪਤ ਕੀਤੀ। ਉਨ੍ਹਾਂ ਕਿਹਾ ਕਿ ਉਸ ਸਮੇਂ ਲੋਕਾਂ ਦੇ ਮਨਾਂ ਵਿਚ ਧਾਰਨਾ ਬਣੀ ਹੋਈ ਸੀ ਕਿ ਇਸ ਜਾਲਮ ਮੁਗਲ ਹਕੂਮਤ ਨੂੰ ਕੋਈ ਹਰਾ ਨਹੀਂ ਸਕਦਾ, ਪਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਦੀਆਂ ਤੋਂ ਬਣੀ ਇਸ ਧਾਰਨਾ ਨੂੰ ਤੋੜਦਿਆਂ ਜੁਲਮ ਦੇ ਖਿਲਾਫ ਲੜਨ ਦਾ ਉਪਦੇਸ਼ ਦਿੱਤਾ। ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤਾਂ ਨੂੰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਦੀ ਵਧਾਈ ਦਿੰਦਿਆਂ, ਗੁਰੂ ਸਾਹਿਬ ਜੀ ਦੇ ਉਪਦੇਸ਼ਾਂ 'ਤੇ ਚੱਲਣ ਦੀ ਪ੍ਰੇਰਣਾ ਕੀਤੀ। ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਸ. ਕੁਲਦੀਪ ਸਿੰਘ ਤੇੜਾ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਗੁਰਮੁੱਖ ਸਿੰਘ, ਵਧੀਕ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਸਕੱਤਰੇਤ ਸ੍ਰੀ ਅਕਾਲ ਤਖ਼ਤ ਸਾਹਿਬ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਮੈਨੇਜਰ ਸ. ਬਘੇਲ ਸਿੰਘ, ਸ. ਦਰਸ਼ਨ ਸਿੰਘ, ਸ. ਜਸਪਾਲ ਸਿੰਘ ਢੱਡੇ, ਸ. ਰਣਜੀਤ ਸਿੰਘ ਅਤੇ ਸੰਗਤਾਂ ਹਾਜ਼ਰ ਸਨ। ੨੫ ਜੂਨ

## ਸ਼੍ਰੋਮਣੀ ਕਮੇਟੀ ਵੱਲੋਂ ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦੀ ਦਿਹਾੜੇ ਮੌਕੇ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਕੌਮ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦੀ ਦਿਹਾੜੇ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਭੁਪਿੰਦਰ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਸੁਲਤਾਨ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕਰਦਿਆਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੇ ਲਾਸਾਨੀ ਇਤਿਹਾਸ ਤੋਂ ਜਾਣੂ ਕਰਵਾਇਆ। ਉਨ੍ਹਾਂ ਕਿਹਾ ਕਿ ਬਾਬਾ ਬੰਦਾ ਸਿੰਘ ਬਹਾਦਰ ਉਹ ਜਰਨੈਲ ਸਿੰਘ ਸਨ, ਜਿਨ੍ਹਾਂ ਨੇ ਸਿੱਖ ਰਾਜ ਦੀ ਸਥਾਪਨਾ ਕੀਤੀ ਅਤੇ ਪਹਿਲੇ ਬਾਦਸ਼ਾਹ ਹੋਣ ਦਾ ਮਾਣ ਹਾਸਲ ਕੀਤਾ। ਉਨ੍ਹਾਂ ਕਿਹਾ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਉਨ੍ਹਾਂ ਦੇ ੩ ਸਾਲ ਦੇ ਪੁੱਤਰ ਸਮੇਤ ੭੦੦ ਸਾਥੀ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ। ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤਾਂ ਨੂੰ ਕੌਮ ਦੇ ਇਸ ਮਹਾਨ ਜਰਨੈਲ ਦੇ ਜੀਵਨ ਤੋਂ ਸੇਧ ਪ੍ਰਾਪਤ ਕਰਦਿਆਂ ਕੌਮ ਦੀ ਚੜ੍ਹਦੀ ਕਲਾ ਲਈ ਤਤਪਰ ਰਹਿਣ ਦੀ ਪ੍ਰੇਰਣਾ ਕੀਤੀ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਮੈਂਬਰ ਸ. ਕੁਲਦੀਪ ਸਿੰਘ ਤੇੜਾ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਸਕੱਤਰੇਤ ਸ੍ਰੀ ਅਕਾਲ ਤਖ਼ਤ ਸਾਹਿਬ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਸਤਨਾਮ ਸਿੰਘ ਮਾਂਗਾ ਸਰਾਏ, ਸ. ਬਘੇਲ ਸਿੰਘ, ਸ. ਨਿਸ਼ਾਨ ਸਿੰਘ, ਸ. ਜਗਤਾਰ ਸਿੰਘ, ਸ. ਜਸਪਾਲ ਸਿੰਘ ਢੱਡੇ, ਸ. ਨਿਸ਼ਾਨ ਸਿੰਘ, ਸ. ਗੁਰਜੀਤ ਸਿੰਘ ਤਰਨ ਤਾਰਨ ਆਦਿ ਮੌਜੂਦ ਸਨ। ੨੫ ਜੂਨ

# ਭਵਾਨੀਗੜ੍ਹ ਦੇ ਪਿੰਡ ਜੌਲੀਆਂ 'ਚ ਵਾਪਰੀ ਬੇਅਦਬੀ ਦੀ ਘਟਨਾ ਦੀ ਬੀਬੀ ਜਗੀਰ ਕੌਰ ਨੇ ਕੀਤੀ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਭਵਾਨੀਗੜ੍ਹ ਨਜ਼ਦੀਕ ਪਿੰਡ ਜੌਲੀਆਂ ਦੇ ਗੁਰਦੁਆਰਾ ਸਾਹਿਬ ਵਿਖੇ ਇਕ ਔਰਤ ਵੱਲੋਂ ਜਲਣਸ਼ੀਲ ਪਦਾਰਥ ਨਾਲ ਅੱਗ ਲਗਾ ਕੇ ਕੀਤੀ ਬੇਅਦਬੀ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਿਆਂ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਕੀਤੀ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਮਾਨਵਤਾ ਦੇ ਸਰਬਸਾਂਝੇ ਗੁਰੂ ਹਨ ਅਤੇ ਇਸ ਪਾਵਨ ਗ੍ਰੰਥ ਦੀ ਬੇਅਦਬੀ ਕਰਨ ਵਾਲੇ ਬਖ਼ਸ਼ੇ ਨਹੀਂ ਜਾਣੇ ਚਾਹੀਦੇ। ਉਨ੍ਹਾਂ ਕਿਹਾ ਕਿ ਬੇਅਦਬੀ ਦੀਆਂ ਘਟਨਾਵਾਂ ਕਿਸੇ ਸੋਚੀ ਸਮਝੀ ਸਾਜਿਸ਼ ਦਾ ਹਿੱਸਾ ਹਨ, ਜਿਸ ਨਾਲ ਪੰਜਾਬ ਦੇ ਸ਼ਾਂਤ ਮਾਹੌਲ ਨੂੰ ਖਰਾਬ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਬਹੁਤੇ ਮਾਮਲਿਆਂ ਵਿਚ ਦੋਸ਼ੀਆਂ ਦੇ ਫੜੇ ਜਾਣ ਮਗਰੋਂ ਵੀ ਉਨ੍ਹਾਂ ਤੋਂ ਸਖਤੀ ਨਾਲ ਪੁੱਛਗਿੱਛ ਨਹੀਂ ਕੀਤੀ ਜਾਂਦੀ, ਜਿਸ ਕਰਕੇ ਅਜਿਹੇ ਲੋਕਾਂ ਦੇ ਹੌਸਲੇ ਬਣੇ ਹੋਏ ਹਨ ਅਤੇ ਅਜਿਹੀਆਂ ਘਟਨਾਵਾਂ ਰੁਕ ਨਹੀਂ ਰਹੀਆਂ। ਉਨ੍ਹਾਂ ਕਿਹਾ ਕਿ ਇਨ੍ਹਾਂ ਘਟਨਾਵਾਂ ਪਿੱਛੇ ਲੁਕੀਆਂ ਸ਼ਕਤੀਆਂ ਨੂੰ ਸਾਹਮਣੇ ਲਿਆਉਣਾ ਜਰੂਰੀ ਹੈ, ਜਿਸ ਲਈ ਸਰਕਾਰਾਂ ਦਾ ਸੰਜੀਦਾ ਹੋਣਾ ਲਾਜ਼ਮੀ ਹੈ। ਜੇਕਰ ਪੁਲਿਸ ਪ੍ਰਸ਼ਾਸਨ ਬੇਅਦਬੀ ਕਰਨ ਵਾਲੇ ਅਨਸਰਾਂ ਨਾਲ ਸਖਤੀ ਨਾਲ ਪੇਸ਼ ਆਵੇ ਤਾਂ ਅਜਿਹਾ ਕਰਨ ਦੀ ਕੋਈ ਹਿੰਮਤ ਹੀ ਨਹੀਂ ਕਰ ਸਕਦਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸੰਗਤ ਨੂੰ ਅਪੀਲ ਕੀਤੀ ਕਿ ਉਹ ਗੁਰੂ ਘਰਾਂ ਅੰਦਰ ਸੁਚੇਤ ਰੂਪ ਵਿਚ ਨਿਗਰਾਨੀ ਕਰਨ ਅਤੇ ਕਿਸੇ ਵੀ ਸ਼ਰਾਰਤੀ ਅਨਸਰ ਦਾ ਸ਼ੱਕ ਪੈਣ 'ਤੇ ਤੁਰੰਤ ਹਰਕਤ ਵਿਚ ਆਉਣ।

# ਨਵੰਬਰ 1984 ਨਾਲ ਸਬੰਧਤ 'ਸਿੱਖਾਂ ਦਾ ਕਤਲੇਆਮ' ਪੁਸਤਕ ਦਾ ਨਵਾਂ ਐਡੀਸ਼ਨ ਬੀਬੀ ਜਗੀਰ ਕੌਰ ਨੇ ਕੀਤਾ ਜਾਰੀ

ਅੰਮ੍ਰਿਤਸਰ- ਨਵੰਬਰ ੧੯੮੪ ਵਿਚ ਸਿੱਖਾਂ ਵਿਰੁੱਧ ਦੇਸ਼ ਭਰ ਵਿਚ ਵਾਪਰੇ ਸ਼ਰਮਨਾਕ ਖ਼ੂਨੀ ਕਾਂਡ

ਦੇ ਵੇਰਵਿਆਂ ਬਾਰੇ 'ਸਿੱਖਾਂ ਦਾ ਕਤਲੇਆਮ' ਪੁਸਤਕ ਦਾ ਨਵਾਂ ਐਡੀਸ਼ਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਤੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦਫ਼ਤਰ ਸ਼੍ਰੋਮਣੀ ਕਮੇਟੀ ਤੋਂ ਜਾਰੀ ਕੀਤਾ। ਇਹ ਪੁਸਤਕ ਜੂਨ ੧੯੮੫ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਾਰ ਭਾਗਾਂ ਵਿਚ ਪ੍ਰਕਾਸ਼ਤ ਕੀਤੀ ਗਈ ਸੀ। ਜਿਸ ਦੇ ਚਾਰ ਭਾਗਾਂ ਨੂੰ ਇਕਠਿਆਂ ਕਰਕੇ ਧਰਮ ਪ੍ਰਚਾਰ ਕਮੇਟੀ ਵੱਲੋਂ ਮੁੜ ਛਪਵਾਇਆ ਗਿਆ ਹੈ। ਪੁਸਤਕ ਜਾਰੀ ਕਰਨ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸਾਲ ੧੯੮੪ ਸਿੱਖਾਂ ਲਈ ਨਾ ਭੁਲਣਯੋਗ ਜ਼ਖਮ ਦੇ ਕੇ ਗਿਆ ਹੈ। ਜੂਨ ੧੯੮੪ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਉਪਰ ਕੇਂਦਰ ਸਰਕਾਰ ਦੇ ਹਮਲੇ ਮਗਰੋਂ ਨਵੰਬਰ ੧੯੮੪ ਵਿਚ ਦਿੱਲੀ ਸਮੇਤ ਦੇਸ਼ ਦੇ ਹੋਰ ਥਾਵਾਂ 'ਤੇ ਸਿੱਖਾਂ ਦਾ ਕਤਲੇਆਮ ਕਰਕੇ ਨਸਲਕੁਸ਼ੀ ਕੀਤੀ ਗਈ, ਜਿਸ ਨੂੰ ਸਿੱਖ ਕੌਮ ਕਦੇ ਨਹੀਂ ਭੁੱਲ ਸਕਦੀ। ਇਹ ਉਹ ਕਰੂਰ-ਕਾਰਾ ਹੈ ਜੋ ਤਤਕਾਲੀ ਕਾਂਗਰਸ ਸਰਕਾਰ ਦੇ ਮੱਥੇ ਤੇ ਲੱਗਾ ਸਦੀਵ ਕਲੰਕ ਸਾਬਤ ਹੋਇਆ। ਉਨ੍ਹਾਂ ਕਿਹਾ ਕਿ ਸ. ਸੁਰਜੀਤ ਸਿੰਘ ਸੋਖੀ ਨੇ ਨਵੰਬਰ ੧੯੮੪ ਦੀ ਸਿੱਖ ਨਸਲਕੁਸ਼ੀ ਦੇ ਚਸਮਦੀਦਾਂ ਪਾਸੋਂ ਇਕੱਤਰ ਕੀਤੀ ਜਾਣਕਾਰੀ ਨੂੰ ਇਸ ਪੁਸਤਕ ਵਿਚ ਦਰਜ਼ ਕਰਨ ਦਾ ਇਤਿਹਾਸਕ ਕਾਰਜ ਕੀਤਾ ਹੈ। ਹੁਣ ਇਸ ਦੇ ਚਾਰ ਭਾਗਾਂ ਨੂੰ ਸੰਗ੍ਰਹਿਤ ਕਰਕੇ ਸੰਸਾਰ ਭਰ ਦੇ ਲੋਕਾਂ ਨੂੰ ਸਿੱਖਾਂ ਵਿਰੁੱਧ ਵਾਪਰੇ ਇਸ ਸ਼ਰਮਨਾਕ ਖ਼ੂਨੀ ਕਾਂਡ ਦੇ ਵੇਰਵਿਆਂ ਤੋਂ ਜਾਣੂ ਕਰਵਾਉਣ ਦਾ ਧਰਮ ਪ੍ਰਚਾਰ ਕਮੇਟੀ ਵੱਲੋਂ ਉਪਰਾਲਾ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਇਹ ਪੁਸਤਕ ਉਸ ਸਮੇਂ ਦੀ ਕਾਂਗਰਸ ਸਰਕਾਰ ਦੁਆਰਾ ਸਿੱਖ ਕੌਮ ਉਪਰ ਕੀਤੇ ਜ਼ੁਲਮਾਂ ਨੂੰ ਸੱਦਾ ਤਾਜਾ ਰੱਖੇਗੀ। ਪੁਸਤਕ ਬਾਰੇ ਗੱਲ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਤੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਆਖਿਆ ਕਿ ਭਵਿੱਖ ਦੀਆਂ ਪੀੜ੍ਹੀਆਂ ਲਈ ਇਹ ਇਕ ਇਤਿਹਾਸਕ ਸਰੋਤ ਹੈ ਜੋ ਆਉਂਦੇ ਸਮੇਂ ਅੰਦਰ ਨੌਜਵਾਨੀ ਨੂੰ ਸਿੱਖਾਂ 'ਤੇ ਹੋਏ ਜ਼ੁਲਮਾਂ ਤੋਂ ਜਾਣੂ ਕਰਵਾਉਂਦਾ ਰਹੇਗਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਓਐਸਡੀ. ਡਾ. ਅਮਰੀਕ ਸਿੰਘ ਲਤੀਫ਼ਪੁਰ, ਡਾ. ਸੁਖਬੀਰ ਸਿੰਘ, ਡਾ. ਸੂਬਾ ਸਿੰਘ, ਸ. ਗੁਰਮੀਤ ਸਿੰਘ ਆਦਿ ਹਾਜ਼ਰ ਸਨ।

੨੯ ਜੂਨ

# ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਸਬੰਧੀ ਸਮਾਗਮ ਆਯੋਜਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਸਬੰਧੀ ਸਮਾਗਮ ਕਰਵਾਇਆ ਗਿਆ। ਇਸ ਸਮੇਂ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਕਵਲਦੀਪ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਤੇ ਅਰਦਾਸ ਭਾਈ ਸੁਲਤਾਨ ਸਿੰਘ ਨੇ ਕੀਤੀ। ਸੰਗਤ ਨੂੰ ਪਾਵਨ ਹੁਕਮਨਾਮਾ ਸਰਵਣ ਕਰਵਾਉਣ ਉਪਰੰਤ ਭਾਈ ਹਰਮਿੱਤਰ ਸਿੰਘ ਕਥਾਵਾਚਕ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਨੇ ਸੰਗਤ ਨਾਲ ਵਿਚਾਰ ਸਾਂਝੇ ਕੀਤੇ ਅਤੇ ਮਹਾਰਾਜਾ ਰਣਜੀਤ ਸਿੰਘ ਵੱਲੋਂ ਸਥਾਪਿਤ ਕੀਤੇ ਗਏ ਵਿਸ਼ਾਲ ਸਿੱਖ ਰਾਜ ਦੇ ਸੁਨਹਿਰੀ ਪੰਨਿਆਂ ਨੂੰ ਯਾਦ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਨੇ ਕਿਹਾ ਕਿ ਸ਼ੇਰੇ ਪੰਜਾਬ ਨੇ ਆਪਣੀ ਦੂਰ ਅੰਦੇਸ਼ੀ ਨਾਲ ਸਿੱਖ ਰਾਜ ਕਾਇਮ ਕੀਤਾ। ਉਨ੍ਹਾਂ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਆਪਣੇ ਰਾਜ ਵਿਚ ਹਰ ਧਰਮ ਦੇ ਲੋਕਾਂ ਦੀ ਮਦਦ ਕਰਦੇ ਸਨ। ਇਸੇ

ਦੌਰਾਨ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਮਹਾਰਾਜਾ ਰਣਜੀਤ ਸਿੰਘ ਦੁਆਰਾ ਗੁਰਧਾਮਾਂ ਦੀ ਕੀਤੀ ਸੇਵਾ ਦਾ ਜ਼ਿਕਰ ਕਰਦਿਆਂ ਉਨ੍ਹਾਂ ਨੂੰ ਸਤਿਕਾਰ ਭੇਟ ਕੀਤਾ। ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਦੁਆਰਾ ਸਥਾਪਿਤ ਕੀਤੇ ਸਿੱਖ ਰਾਜ ਅੰਦਰ ਸਭ ਨੂੰ ਧਾਰਮਿਕ ਅਜ਼ਾਦੀ ਦਾ ਅਧਿਕਾਰ ਪ੍ਰਾਪਤ ਸੀ। ਉਨ੍ਹਾਂ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਦੁਆਰਾ ਪਾਏ ਪੂਰਨੇ ਸਿੱਖ ਕੌਮ ਨੂੰ ਹਮੇਸ਼ਾਂ ਤਾਕਤ ਦਿੰਦੇ ਰਹਿਣਗੇ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਅਜਾਇਬ ਸਿੰਘ ਅਭਿਆਸੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਸੁਲੱਖਣ ਸਿੰਘ ਭੰਗਾਲੀ, ਸ. ਗੁਰਮੀਤ ਸਿੰਘ ਬੁੱਟਰ, ਸ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਬਘੇਲ ਸਿੰਘ ਆਦਿ ਹਾਜ਼ਰ ਸਨ। ੨੯ ਜੂਨ

# ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਵਿਖੇ ਕੋਰੋਨਾ ਵੈਕਸੀਨ ਕੈਂਪ ਦੇ ਦੂਜੇ ਪੜਾਅ ਦੀ ਸ਼ੁਰੂਆਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੱਜ ਇਥੇ ਸ੍ਰੀ ਦਰਬਾਰ ਸਾਹਿਬ ਦੇ ਸੂਚਨਾਂ ਕੇਂਦਰ ਵਿਖੇ ਕੋਰੋਨਾ ਵੈਕਸੀਨ ਕੈਂਪ ਦੇ ਦੂਜੇ ਪੜਾਅ ਦੀ ਸ਼ੁਰੂਆਤ ਕੀਤੀ ਗਈ, ਜਿਸ ਦਾ ਉਦਘਾਟਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਤੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਾਂਝੇ ਤੌਰ 'ਤੇ ਕੀਤਾ। ਇਸ ਤੋਂ ਪਹਿਲਾਂ ਇਥੇ ਬੀਤੇ ਮਹੀਨੇ ਪਹਿਲੇ ਪੜਾਅ ਤਹਿਤ ਆਯੋਜਿਤ ਕੀਤੇ ਗਏ ਕੈਂਪ ਦੌਰਾਨ ਇਕ ਹਜ਼ਾਰ ਤੋਂ ਵੱਧ ਲੋਕਾਂ ਨੂੰ ਕੋਰੋਨਾ ਵੈਕਸੀਨ ਲਗਾਈ ਗਈ ਸੀ। ਕੈਂਪ ਦੇ ਦੂਜੇ ਪੜਾਅ ਦੀ ਸ਼ੁਰੂਆਤ ਮੌਕੇ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਹਮੇਸ਼ਾਂ ਹੀ ਲੋਕ ਭਲਾਈ ਦੇ ਕਾਰਜ ਕੀਤੇ ਜਾਂਦੇ ਹਨ ਅਤੇ ਮੌਜੂਦਾ ਸਮੇਂ ਕੋਰੋਨਾ ਮਹਾਂਮਾਰੀ ਦੌਰਾਨ ਵੀ ਸ਼੍ਰੋਮਣੀ ਕਮੇਟੀ ਨੇ ਮੋਹਰੀ ਭੂਮਿਕਾ ਨਿਭਾਈ ਹੈ। ਉਨ੍ਹਾਂ ਕਿਹਾ ਕਿ ਜਿਥੇ ਇਸ ਭਿਆਨਕ ਬਿਮਾਰੀ ਨਾਲ ਨਜਿੱਠਣ ਲਈ ਲੰਗਰਾਂ ਅਤੇ ਇਲਾਜ਼ ਦੀ ਸਹੂਲਤ ਦਿੱਤੀ ਗਈ ਉਥੇ ਹੀ ਕੋਰੋਨਾ ਤੋਂ ਛੁਟਕਾਰੇ ਲਈ ਵੈਕਸੀਨ ਦਾ ਵੀ ਮੁਫ਼ਤ ਪ੍ਰਬੰਧ ਕੀਤਾ ਗਿਆ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੀ ਅਗਵਾਈ ਵਿਚ ਵੱਖ-ਵੱਖ ਥਾਵਾਂ 'ਤੇ ਕੋਰੋਨਾ ਵੈਕਸੀਨ ਦੇ ਮੁਫ਼ਤ ਕੈਂਪ ਲਗਾਏ ਗਏ ਜਿਸ ਤਹਿਤ ਸ੍ਰੀ ਦਰਬਾਰ ਸਾਹਿਬ ਵਿਖੇ ਇਹ ਦੂਸਰਾ ਕੈਂਪ ਹੈ। ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਕਿਹਾ ਕਿ ਕੋਰੋਨਾ ਮਹਾਂਮਾਰੀ ਸਮੇਂ ਜਦੋਂ ਸਰਕਾਰਾਂ ਵੀ ਹੱਥ ਖੜ੍ਹੇ ਕਰ ਗਈਆਂ ਸਨ, ਤਾਂ ਸ਼੍ਰੋਮਣੀ ਕਮੇਟੀ ਆਪਣਾ ਫਰਜ਼ ਸਮਝਦਿਆਂ ਲੋਕ ਸੇਵਾ ਲਈ ਅੱਗੇ ਆ ਕੇ ਲੋਕਾਂ ਲਈ ਧਰਵਾਸ ਬਣੀ।

ਕੋਰੋਨਾ ਵੈਕਸੀਨ ਕੈਂਪ ਸਬੰਧੀ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਕੋਰੋਨਾ ਮਹਾਂਮਾਰੀ ਸਮੇਂ ਲੋਕਾਂ ਦੀ ਸਹਾਇਤਾ ਲਈ ਪਹਿਲਾ ਕੋਵਿਡ ਕੇਅਰ ਕੇਂਦਰ ਖੋਲਣ ਦੇ ਨਾਲ-ਨਾਲ ਲੋੜਵੰਦਾਂ ਨੂੰ ਵੈਕਸੀਨ ਲਗਾਉਣ ਲਈ ਕੈਂਪਾਂ ਦੀ ਸ਼ੁਰੂਆਤ ਕੀਤੀ ਸੀ, ਜਿਸ ਤਹਿਤ ਪਹਿਲਾਂ ਕੈਂਪ ਸ੍ਰੀ ਦਰਬਾਰ ਸਾਹਿਬ ਵਿਖੇ ਲਗਾਇਆ ਗਿਆ। ਇਸ ਦੇ ਵਿਸਥਾਰ ਤਹਿਤ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਸਮੇਤ ਦਿੱਲੀ ਅਤੇ ਮੁਬੰਈ ਵਿਖੇ ਵੀ ਕੋਰੋਨਾ ਵੈਕਸੀਨ ਲਗਾਉਣ ਦੇ ਮੁਫ਼ਤ ਕੈਂਪਾਂ

ਦਾ ਪ੍ਰਬੰਧ ਕੀਤਾ ਗਿਆ। ਉਨ੍ਹਾਂ ਕਿਹਾ ਕਿ ਹੁਣ ਸ੍ਰੀ ਦਰਬਾਰ ਸਾਹਿਬ ਦੇ ਸੂਚਨਾਂ ਕੇਂਦਰ ਵਿਖੇ ਕੋਰੋਨਾ ਵੈਕਸੀਨ ਦੀ ਦੂਜੀ ਡੋਜ਼ ਲਈ ਫਿਰ ਕੈਂਪ ਦੀ ਸ਼ੁਰੂਆਤ ਕੀਤੀ ਗਈ ਹੈ ਜੋ ਕੁਝ ਦਿਨ ਜਾਰੀ ਰਹੇਗਾ। ਇਸ ਕੈਂਪ ਦੌਰਾਨ ਪਹਿਲੀ ਡੋਜ਼ ਲਗਵਾਉਣ ਵਾਲੇ ਲੋਕ ਦੂਜੀ ਡੋਜ਼ ਵੀ ਲਗਵਾ ਸਕਣਗੇ।

ਇਸ ਮੌਕੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਸ. ਹਰਜਿੰਦਰ ਸਿੰਘ ਧਾਮੀ ਤੋਂ ਇਲਾਵਾ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਸ. ਨਿਰਵੈਲ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਜਸਵਿੰਦਰ ਸਿੰਘ ਜੱਸੀ ਸੂਚਨਾ ਅਧਿਕਾਰੀ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁਖੀ, ਸ. ਪਰਮਜੀਤ ਸਿੰਘ, ਡਾ. ਹਰਜੋਤ ਸਿੰਘ ਆਦਿ ਮੌਜੂਦ ਸਨ।

੨੯ ਜੂਨ

# ਭਾਰਤ ਸਰਕਾਰ ਜੰਮੂ ਕਸ਼ਮੀਰ ਵਿਚ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਏ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਕਸ਼ਮੀਰ ਦੀਆਂ ਦੋ ਸਿੱਖ ਲੜਕੀਆਂ ਦਾ ਧਰਮ ਪਰਿਵਰਤਨ ਕਰਕੇ ਨਿਕਾਹ ਕਰਨ ਦਾ ਮਾਮਲਾ ਸਿੱਖ ਆਗੂਆਂ ਦੀਆਂ ਕੋਸ਼ਿਸ਼ਾਂ ਸਦਕਾ ਕਾਫੀ ਹੱਦ ਤੱਕ ਹੱਲ ਕਰ ਲਿਆ ਗਿਆ ਹੈ। ਸਿੱਖ ਜਗਤ ਦੇ ਰੋਸ ਅਤੇ ਚਿੰਤਨਸ਼ੀਲ ਸਿੱਖ ਆਗੂਆਂ ਦੀਆਂ ਲਗਾਤਾਰ ਕੋਸ਼ਿਸ਼ਾਂ ਨਾਲ ਸ੍ਰੀਨਗਰ ਦੀ ੧੮ ਸਾਲਾ ਸਿੱਖ ਬੱਚੀ ਮਨਮੀਤ ਕੌਰ ਨੂੰ ਅਦਾਲਤ ਨੇ ਪਰਿਵਾਰ ਦੇ ਹਵਾਲੇ ਕਰ ਦਿੱਤਾ ਜਿਸ ਤੋਂ ਬਾਅਦ ਸਿੱਖ ਆਗੂਆਂ ਦੀ ਕੋਸ਼ਿਸ਼ ਸਦਕਾ ਪਰਿਵਾਰ ਵੱਲੋਂ ਮਨਮੀਤ ਕੌਰ ਦਾ ਆਨੰਦ ਕਾਰਜ ਸਥਾਨਕ ਨੌਜਵਾਨ ਸ. ਸੁਖਬੀਰ ਸਿੰਘ ਨਾਲ ਪੂਰਨ ਗੁਰ-ਮਰਯਾਦਾ ਅਨੁਸਾਰ ਰੈਨਾਵਾੜੀ ਗੁਰਦੁਆਰਾ ਸਾਹਿਬ ਵਿਖੇ ਕਰ ਦਿੱਤਾ ਗਿਆ। ਇਸ ਸਬੰਧੀ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਇਹ ਇਕ ਵੱਡਾ ਮਸਲਾ ਸੀ ਜਿਸ ਦੇ ਨਿਪਟਾਰੇ ਲਈ ਸ਼੍ਰੋਮਣੀ ਕਮੇਟੀ ਵੱਲੋਂ ਸਿੱਖ ਮਿਸ਼ਨ ਜੰਮੂ ਕਸ਼ਮੀਰ ਦੇ ਇੰਚਾਰਜ ਭਾਈ ਹਰਪਿੰਦਰ ਸਿੰਘ ਸਮੇਤ ਹੋਰ ਮੈਂਬਰਾਂ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਨਜਿੰਦਰ ਸਿੰਘ ਸਿਰਸਾ ਲਗਾਤਾਰ ਯਤਨ ਕਰ ਰਹੇ ਸਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਬੱਚੀ ਮਨਮੀਤ ਕੌਰ ਦੀ ਵਾਪਸੀ ਨਾਲ ਪਰਿਵਾਰ ਨੂੰ ਧਰਵਾਸ ਮਿਲੀ ਹੈ। ਉਨ੍ਹਾਂ ਕਿਹਾ ਕਿ ਆਸ ਹੈ ਕਿ ਦੂਸਰੀ ਲੜਕੀ ਧਨਵੰਤ ਕੌਰ ਨੂੰ ਵੀ ਜਲਦੀ ਹੀ ਵਾਪਿਸ ਲੈ ਆਂਦਾ ਜਾਵੇਗਾ। ਉਨ੍ਹਾਂ ਸਰਕਾਰ ਤੋਂ ਮੰਗ ਕੀਤੀ ਕਿ ਜੰਮੂ ਕਸ਼ਮੀਰ ਅੰਦਰ ਘੱਟ ਗਿਣਤੀਆਂ ਲਈ ਘੱਟ ਗਿਣਤੀ ਕਮਿਸ਼ਨ ਦੀ ਸਥਾਪਨਾ ਕੀਤੀ ਜਾਵੇ ਤਾਂ ਜੋ ਭਵਿੱਖ ਵਿਚ ਅਜਿਹੀਆਂ ਘਟਨਾਵਾਂ ਨੂੰ ਰੋਕਿਆ ਜਾ ਸਕੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਕਿ ਭਾਰਤ ਸਰਕਾਰ ਜੰਮੂ ਕਸ਼ਮੀਰ ਵਿਚ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਵੇ। ਉਨ੍ਹਾਂ ਕਿਹਾ ਕਿ ਜਿਸ ਖਿਤੇ ਵਿਚ ਕਦੇ ਵੱਡੀ ਗਿਣਤੀ ਵਿਚ ਸਿੱਖ ਵਸਦੇ ਸਨ ਅੱਜ ਉਥੋਂ ਸਿੱਖ ਹਿਜਰਤ ਕਰਨ ਲਈ ਮਜ਼ਬੂਰ ਹਨ। ਉਨ੍ਹਾਂ ਕਿਹਾ ਕਿ ਸਿੱਖ ਘੱਟ ਗਿਣਤੀ ਹੋਣ ਦੇ ਬਾਵਜੂਦ ਵੀ ਸਿੱਖਾਂ ਨੂੰ ਘੱਟ ਗਿਣਤੀ ਵਾਲੀਆਂ ਸਹੂਲਤਾਂ ਨਹੀਂ ਦਿੱਤੀਆਂ ਜਾ ਰਹੀਆਂ, ਜਿਸ ਦੀ ਲੰਬੇ ਸਮੇਂ ਤੋਂ ਮੰਗ ਕੀਤੀ ਜਾ ਰਹੀ ਹੈ। ਉਨ੍ਹਾਂ ਕਿਹਾ ਕਿ ਜਲਦੀ ਹੀ ਭਾਰਤ ਸਰਕਾਰ ਦੇ ਗ੍ਰਹਿ ਮੰਤਰੀ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਇਸ ਸਬੰਧੀ ਪੱਤਰ ਲਿਖਿਆ ਜਾਵੇਗਾ। ਬੀਬੀ ਜਗੀਰ ਕੌਰ ਨੇ ਸਿੱਖ ਪਰਿਵਾਰਾਂ ਨੂੰ ਅਪੀਲ ਕੀਤੀ ਕਿ ਉਹ ਆਪਣੇ ਬੱਚਿਆਂ ਨੂੰ ਸਿੱਖ ਧਰਮ ਦੀਆਂ ਮੁਲਵਾਨ ਕਦਰਾਂ-ਕੀਮਤਾਂ ਤੋਂ ਜਾਣੂ ਕਰਵਾਉਣ ਤਾਂ ਕਿ ਬੱਚੇ ਆਪਣੇ ਧਰਮ ਤੋਂ ਦੂਰ ਨਾ ਹੋਣ। ਇਸ ਦੇ ਨਾਲ ਹੀ ਉਨ੍ਹਾਂ ਬੱਚਿਆਂ ਨੂੰ ਵੀ ਸਿੱਖ ਇਤਿਹਾਸ

ਤੋਂ ਜਾਣੂ ਹੁੰਦਿਆਂ ਆਪਣੇ ਧਰਮ ਵਿਚ ਪਰਪੱਕ ਰਹਿਣ ਦੀ ਪ੍ਰੇਰਨਾ ਦਿੱਤੀ। ੨੯ ਜੂਨ

# ਅਫ਼ਗਾਨਿਸਤਾਨ ਵਿਚ ਸਿੱਖਾਂ 'ਤੇ ਹੋਏ ਹਮਲੇ ਦੀ ਬੀਬੀ ਜਗੀਰ ਕੌਰ ਵਲੋਂ ਸਖ਼ਤ ਸ਼ਬਦਾਂ ਵਿਚ ਨਿਖੇਧੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਅਫ਼ਗਾਨਿਸਤਾਨ ਵਿਚ ਜਲਾਲਾਬਾਦ ਸ਼ਹਿਰ 'ਚ ਵੱਸਦੇ ਘਟਗਿਣਤੀ ਸਿੱਖ ਭਾਈਚਾਰੇ ਨੂੰ ਨਿਸ਼ਾਨਾ ਬਣਾ ਕੇ ਕੀਤੇ ਗਏ ਗ੍ਰਨੇਡ ਹਮਲੇ ਦੀ ਨਿਖੇਧੀ ਕਰਦਿਆਂ ਭਾਰਤ ਸਰਕਾਰ ਕੋਲੋਂ ਮੰਗ ਕੀਤੀ ਹੈ ਕਿ ਉਹ ਅਫ਼ਗਾਨਿਸਤਾਨ ਦੀ ਸਰਕਾਰ ਨਾਲ ਗੱਲਬਾਤ ਕਰਕੇ ਉਥੋਂ ਦੇ ਸਿੱਖਾਂ ਦੀ ਜਾਨ-ਮਾਲ ਦੀ ਸੁਰੱਖਿਆ ਨੂੰ ਯਕੀਨੀ ਬਣਵਾਏ। ਦਫ਼ਤਰ ਤੋਂ ਜਾਰੀ ਬਿਆਨ 'ਚ ਬੀਬੀ ਜਗੀਰ ਕੌਰ ਨੇ ਕਿਹਾ ਕਿ ਸਿੱਖ ਧਰਮ ਸਾਰੀ ਮਨੁੱਖਤਾ ਦਾ ਭਲਾ ਮੰਗਣ ਵਾਲਾ ਧਰਮ ਹੈ। ਅਜਿਹੇ ਹਮਲੇ ਕਰਕੇ ਕੁਝ ਤਾਕਤਾਂ ਸਿੱਖਾਂ ਨੂੰ ਡਰਾਉਣ ਦਾ ਯਤਨ ਕਰ ਰਹੀਆਂ ਹਨ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਵੀ ਅਫ਼ਗਾਨਿਸਤਾਨ 'ਚ ਸਿੱਖ ਆਗੂਆਂ ਦੇ ਸਮੂਹ ਨੂੰ ਨਿਸ਼ਾਨਾ ਬਣਾ ਕੇ ਉਥੋਂ ਦੇ ਸਿੱਖ ਭਾਈਚਾਰੇ ਦੇ ਕਈ ਸਿਰਕੱਢ ਆਗੂ ਮਾਰ ਦਿੱਤੇ ਗਏ ਸਨ ਅਤੇ ਕਾਬਲ ਦੇ ਗੁਰਦੁਆਰਾ ਸਾਹਿਬ 'ਤੇ ਵੀ ਹਮਲਾ ਕੀਤਾ ਗਿਆ ਸੀ, ਜਿਸ ਵਿਚ ਕਈ ਸਿੱਖਾਂ ਨੇ ਜਾਨ ਗਵਾਈ ਸੀ। ਉਨ੍ਹਾਂ ਕਿਹਾ ਕਿ ਅਸੁਰੱਖਿਅਤ ਹੋਣ ਕਾਰਨ ਅੱਜ ਅਫ਼ਗਾਨਿਸਤਾਨ 'ਚੋਂ ਹਜ਼ਾਰਾਂ ਦੀ ਗਿਣਤੀ ਸਿੱਖ ਹਿਜ਼ਰਤ ਕਰ ਚੁੱਕੇ ਹਨ। ਉਨ੍ਹਾਂ ਭਾਰਤ ਸਰਕਾਰ ਨੂੰ ਅਪੀਲ ਕੀਤੀ ਕਿ ਉਹ ਦੁਨੀਆ ਭਰ ਦੇ ਦੇਸ਼ਾਂ 'ਚ ਸਿੱਖਾਂ ਦੀ ਜਾਨ-ਮਾਲ ਦੀ ਸੁਰੱਖਿਆ ਲਾਜ਼ਮੀ ਬਣਾਉਣ ਲਈ ਸਰਕਾਰਾਂ ਨਾਲ ਗੱਲਬਾਤ ਕਰੇ। ਇਸ ਦੇ ਨਾਲ ਹੀ ਉਨ੍ਹਾਂ ਕਿਹਾ ਕਿ ਕੇਂਦਰ ਸਰਕਾਰ ਵੱਲੋਂ ਅਫ਼ਗਾਨਿਸਤਾਨ ਵਿਚ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਉਣ ਲਈ ਵੀ ਤਰਜੀਹੀ ਤੌਰ 'ਤੇ ਢੁੱਕਵੇਂ ਕਦਮ ਚੁੱਕੇ ਜਾਣ। ਉਨ੍ਹਾਂ ਹਮਲੇ ਵਿਚ ਜ਼ਖ਼ਮੀ ਹੋਏ ਸਿੱਖਾਂ ਦੀ ਸਿਹਤਯਾਬੀ ਲਈ ਅਰਦਾਸ ਵੀ ਕੀਤੀ। ੧ ਜੁਲਾਈ

# ਸ਼੍ਰੋਮਣੀ ਕਮੇਟੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸਥਾਪਨਾ ਦਿਵਸ ਸ਼ਰਧਾ ਨਾਲ ਮਨਾਇਆ

## ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸਿੱਖ ਕੌਮ ਨੂੰ ਸਦਾ ਚਾਨਣ ਮੁਨਾਰੇ ਵਜੋਂ ਅਗਵਾਈ ਦਿੱਤੀ -ਜਥੇਦਾਰ ਗਿਆਨੀ ਹਰਪ੍ਰੀਤ ਸਿੰਘ

ਅੰਮ੍ਰਿਤਸਰ- ਸਿੱਖ ਕੌਮ ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸਥਾਪਨਾ ਦਿਵਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਰਧਾ ਨਾਲ ਮਨਾਇਆ ਗਿਆ। ਇਸ ਸਬੰਧ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਭਾਈ ਸੰਦੀਪ ਸਿੰਘ ਦੇ ਰਾਗੀ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਪਾਵਨ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਵਾਇਆ। ਇਸ ਮੌਕੇ ਆਪਣੇ ਸੰਬੋਧਨ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਪਨਾ ਦਿਵਸ ਦੀ ਵਧਾਈ ਦਿੰਦਿਆਂ ਸਮੁੱਚੀ ਸਿੱਖ ਕੌਮ ਨੂੰ ਸਿੱਖ ਸਿਧਾਂਤਾਂ, ਪ੍ਰੰਪਰਾਵਾਂ ਤੇ ਰਵਾਇਤਾਂ ਦੀ ਪਹਿਰੇਦਾਰੀ ਕਰਨ ਦੀ ਪ੍ਰੇਰਣਾ ਦਿੱਤੀ ਅਤੇ ਸਿੱਖ ਸੰਸਥਾਵਾਂ ਖਿਲਾਫ਼ ਜਾਣਬੁਝ ਕੇ ਪ੍ਰਚਾਰ ਕਰਨ ਵਾਲੇ ਲੋਕਾਂ ਤੋਂ ਸੁਚੇਤ ਰਹਿਣ ਲਈ ਆਖਿਆ। ਉਨ੍ਹਾਂ ਕਿਹਾ ਕਿ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਸਥਾਪਿਤ ਕੀਤੇ ਗਏ ਸੱਚੇ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹਮੇਸ਼ਾ ਹੱਕ ਸੱਚ ਦੀ ਅਵਾਜ਼ ਬੁਲੰਦ ਹੁੰਦੀ ਰਹੀ ਹੈ ਅਤੇ

ਇਸ ਸਰਵਉੱਚ ਅਸਥਾਨ ਨੇ ਸਿੱਖ ਕੌਮ ਨੂੰ ਸਦਾ ਚਾਨਣ-ਮੁਨਾਰੇ ਵਜੋਂ ਅਗਵਾਈ ਦਿੱਤੀ ਹੈ। ਇਸੇ ਕਾਰਨ ਹੀ ਸਮੇਂ ਸਮੇਂ 'ਤੇ ਹਕੂਮਤਾਂ ਵੱਲੋਂ ਇਸ ਨੂੰ ਨਿਸ਼ਾਨਾ ਬਣਾਇਆ ਜਾਂਦਾ ਰਿਹਾ, ਪਰੰਤੂ ਕਠਿਨਾਈਆਂ ਦੇ ਦੌਰ ਵਿਚ ਵੀ ਇਸ ਦੀ ਆਭਾ ਹੋਰ ਚਮਕੀ ਅਤੇ ਕੌਮ ਹੋਰ ਬੁਲੰਦ ਹੋਈ। ਉਨ੍ਹਾਂ ਕਿਹਾ ਕਿ ਅੱਜ ਕੌਮ ਦੀਆਂ ਇਨ੍ਹਾਂ ਮਹਾਨ ਸੰਸਥਾਵਾਂ ਵਿਰੁੱਧ ਹਮਲੇ ਨੇ ਨਵਾਂ ਰੂਪ ਅਖ਼ਤਿਆਰ ਕਰ ਲਿਆ ਹੈ, ਜਿਸ ਤਹਿਤ ਵਿਰੋਧੀ ਸ਼ਕਤੀਆਂ ਹਰ ਛੋਟੀ ਛੋਟੀ ਗੱਲ ਨੂੰ ਨਕਾਰਾਤਮਕ ਢੰਗ ਨਾਲ ਪੇਸ਼ ਕਰਕੇ ਸੰਸਥਾਵਾਂ ਨੂੰ ਢਾਹ ਲਗਾਉਣ ਦੇ ਯਤਨ ਕਰ ਰਹੀਆਂ ਹਨ। ਉਨ੍ਹਾਂ ਕਿਹਾ ਕਿ ਸਮੁੱਚੀ ਸਿੱਖ ਕੌਮ ਨੂੰ ਆਪਣੀਆਂ ਮਹਾਨ ਸੰਸਥਾਵਾਂ ਪ੍ਰਤੀ ਸਮਰਪਿਤ ਭਾਵਨਾ ਰੱਖਣੀ ਚਾਹੀਦੀ ਹੈ ਅਤੇ ਵਿਰੋਧੀ ਪ੍ਰਚਾਰ ਕਰਨ ਵਾਲਿਆਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਕਿਹਾ ਕਿ ਸਿੱਖ ਸੰਸਥਾਵਾਂ ਦੀਆਂ ਮਹਾਨ ਰਵਾਇਤਾਂ ਅਤੇ ਕੀਤੇ ਜਾਂਦੇ ਕਾਰਜਾਂ ਨੂੰ ਸੋਸ਼ਲ ਮੀਡੀਆ 'ਤੇ ਉਭਾਰਨ ਲਈ ਸਿੱਖ ਸੰਗਤਾਂ ਅੱਗੇ ਆਉਣ ਅਤੇ ਨਕਾਰਾਤਮਕ ਪ੍ਰਚਾਰ ਦਾ ਜਵਾਬ ਦੇਣ। ਉਨ੍ਹਾਂ ੪ ਜੁਲਾਈ ੧੯੫੫ ਨੂੰ ਸ੍ਰੀ ਦਰਬਾਰ ਸਾਹਿਬ 'ਤੇ ਭਾਰਤ ਸਰਕਾਰ ਵੱਲੋਂ ਕੀਤੇ ਗਏ ਪਹਿਲੇ ਹਮਲੇ ਦੀ ਯਾਦ ਵਿਚ ਸ਼੍ਰੋਮਣੀ ਕਮੇਟੀ ਕਰਵਾਏ ਜਾ ਰਹੇ ਸਮਾਗਮ ਨੂੰ ਸਿੱਖ ਨੌਜੁਆਨੀ ਅੰਦਰ ਕੌਮ 'ਤੇ ਹੋਏ ਜ਼ੁਲਮਾਂ ਦੀ ਦਾਸਤਾਨ ਪ੍ਰਤੀ ਚੇਤੰਨ ਕਰਨ ਲਈ ਇਕ ਚੰਗਾ ਕਦਮ ਦੱਸਿਆ ਅਤੇ ਇਸ ਸਮਾਗਮ ਵਿਚ ਸੰਗਤ ਨੂੰ ਸ਼ਾਮਲ ਹੋਣ ਦੀ ਅਪੀਲ ਕੀਤੀ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਦਾ ਇਤਿਹਾਸ ਸਾਂਝਾ ਕੀਤਾ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ। ਸਮਾਗਮ ਸਮੇਂ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਭਾਈ ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਅਜਾਇਬ ਸਿੰਘ ਅਭਿਆਸੀ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਮੁੱਖ ਗ੍ਰੰਥੀ ਗਿਆਨੀ ਗੁਰਮੁੱਖ ਸਿੰਘ, ਵਧੀਕ ਮੁੱਖ ਗ੍ਰੰਥੀ ਭਾਈ ਮਲਕੀਤ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਮੀਤ ਸਿੰਘ ਬੁੱਟਰ, ਆਨਰੇਰੀ ਸਕੱਤਰ ਸ. ਗੁਰਮੀਤ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸਾਬਕਾ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਮੈਨੇਜਰ ਸ. ਨਰਿੰਦਰ ਸਿੰਘ, ਸ. ਇਕਬਾਲ ਸਿੰਘ ਮੁਖੀ, ਸ. ਜਸਪਾਲ ਸਿੰਘ ਢੱਡੇ ਅਤੇ ਸੰਗਤਾਂ ਮੌਜੂਦ ਸਨ।

**ਬੀਬੀ ਜਗੀਰ ਕੌਰ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਪਨਾ ਦਿਵਸ ਦੀ ਵਧਾਈ–** ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਪਨਾ ਦਿਹਾੜੇ ਮੌਕੇ ਸਮਾਗਮ 'ਚ ਸ਼ਮੂਲੀਅਤ ਕਰਨ ਪੁੱਜੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਮੀਡੀਆ ਨਾਲ ਗੱਲਬਾਤ ਕਰਦਿਆਂ ਸਮੁੱਚੀ ਸਿੱਖ ਕੌਮ ਨੂੰ ਵਧਾਈ ਦਿੱਤੀ ਅਤੇ ਆਪਣਾ ਧਾਰਮਿਕ, ਸਮਾਜਿਕ ਤੇ ਰਾਜਨੀਤਕ ਜੀਵਨ ਆਪਣੀਆਂ ਰਵਾਇਤਾਂ ਤੋਂ ਅਗਵਾਈ ਲੈ ਕੇ ਨਿਭਾਉਣ ਲਈ ਪ੍ਰੇਰਿਆ। ਉਨ੍ਹਾਂ ਕਿਹਾ ਕਿ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਮਗਰੋਂ ਕੌਮ ਨੂੰ ਸੰਗਠਤ ਕਰਨ ਲਈ ਸ੍ਰੀ

ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਕੀਤੀ ਅਤੇ ਇਸ ਦੇ ਨਾਲ ਭਗਤੀ ਤੇ ਸ਼ਕਤੀ ਦੇ ਸਰੂਪ ਨੂੰ ਸਪੱਸ਼ਟ ਕੀਤਾ। ਬੀਬੀ ਜਗੀਰ ਕੌਰ ਨੇ ਕਿਹਾ ਕਿ ਧਰਮ ਨਿਭਾਉਂਦਿਆਂ ਹਰ ਸਿੱਖ ਨੇ ਪੰਥਕ ਸ਼ਕਤੀ ਦੇ ਸੋਮੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਤ ਰਹਿਣਾ ਹੈ, ਜਿਸ ਦਾ ਮਾਰਗ ਸਾਨੂੰ ਗੁਰੂ ਸਾਹਿਬ ਨੇ ਆਪਣੇ ਜੀਵਨਕਾਲ ਸਮੇਂ ਖ਼ੁਦ ਦਿਖਾਇਆ ਹੈ। ਬੀਬੀ ਜਗੀਰ ਕੌਰ ਨੇ ਸਮੁੱਚੀ ਸਿੱਖ ਕੌਮ ਨੂੰ ਪੰਥਕ ਰਹਿਤ ਮਰਯਾਦਾ ਅਨੁਸਾਰ ਜੀਵਨ ਜਿਊਣ ਅਤੇ ਪੰਥਕ ਕਾਰਜਾਂ ਵਿਚ ਵਧ ਚੜ੍ਹ ਕੇ ਹਿੱਸਾ ਪਾਉਣ ਦੀ ਅਪੀਲ ਵੀ ਕੀਤੀ।

੨ ਜੁਲਾਈ

# ਸ੍ਰੀ ਦਰਬਾਰ ਸਾਹਿਬ ਵਿਖੇ ਸੰਗਤ ਦੀ ਸਹੂਲਤ ਲਈ ਜੋੜਾ ਘਰ ਤਿਆਰ ਕਰਨ ਦੀ ਸੇਵਾ ਆਰੰਭ

## ਗਿਆਨੀ ਹਰਪ੍ਰੀਤ ਸਿੰਘ, ਬੀਬੀ ਜਗੀਰ ਕੌਰ, ਗਿਆਨੀ ਜਗਤਾਰ ਸਿੰਘ, ਸ. ਭਿੱਟੇਵੱਡ, ਐਡਵੋਕੇਟ ਸਿਆਲਕਾ ਤੇ ਹੋਰਾਂ ਨੇ ਟੱਕ ਲਗਾ ਕੇ ਸ਼ੁਰੂਆਤ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜਦੀਆਂ ਸੰਗਤਾਂ ਦੀ ਸਹੂਲਤ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਸਕੱਤਰੇਤ ਵਾਲੀ ਬਾਹੀ ਜੋੜਾ ਘਰ ਤੇ ਗਠੜੀ ਘਰ ਦੇ ਨਵੀਨੀਕਰਨ ਦੀ ਸੇਵਾ ਪੰਥਕ ਰਵਾਇਤਾਂ ਨਾਲ ਸ਼ੁਰੂ ਕੀਤੀ ਗਈ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਹੈੱਡ ਗ੍ਰੰਥੀ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਬਾਬਾ ਕਸ਼ਮੀਰ ਸਿੰਘ ਕਾਰਸੇਵਾ ਭੂਰੀਵਾਲਿਆਂ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ। ਇਸ ਜੋੜਾ ਘਰ ਦੀ ਕਾਰਸੇਵਾ ਸ਼੍ਰੋਮਣੀ ਕਮੇਟੀ ਵੱਲੋਂ ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਨੂੰ ਸੌਂਪੀ ਗਈ ਹੈ।

ਕਾਰਸੇਵਾ ਦੀ ਆਰੰਭਤਾ ਅਰਦਾਸ ਮਗਰੋਂ ਪ੍ਰਮੁੱਖ ਸ਼ਖ਼ਸੀਅਤਾਂ ਨੇ ਟੱਕ ਲਗਾ ਕੇ ਕੀਤੀ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਵੱਡੀ ਗਿਣਤੀ ਵਿਚ ਸੰਗਤਾਂ ਸ੍ਰੀ ਦਰਬਾਰ ਸਾਹਿਬ ਵਿਖੇ ਸ਼ਰਧਾ ਸਤਿਕਾਰ ਭੇਟ ਕਰਨ ਲਈ ਪੁੱਜਦੀਆਂ ਹਨ, ਜਿਨ੍ਹਾਂ ਲਈ ਨਵਾਂ ਜੋੜਾ ਘਰ ਤੇ ਗੱਠੜੀ ਘਰ ਜਲਦ ਹੀ ਆਪਣੀਆਂ ਸੇਵਾਵਾਂ ਦੇਵੇਗਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸਿੱਖ ਸੰਸਥਾ ਸੰਗਤਾਂ ਦੀ ਸਹੂਲਤ ਲਈ ਹਮੇਸ਼ਾ ਹੀ ਤੱਤਪਰ ਰਹੀ ਹੈ ਅਤੇ ਇਸੇ ਤਹਿਤ ਹੀ ਨਵਾਂ ਜੋੜਾ ਘਰ ਤਿਆਰ ਕੀਤਾ ਜਾ ਰਿਹਾ ਹੈ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਇਸ ਜੋੜਾ ਘਰ ਵਿਚ ਪੰਜ ਹਜ਼ਾਰ ਤੋਂ ਵੱਧ ਸੰਗਤਾਂ ਦੇ ਜੋੜੇ ਇਕੋ ਸਮੇਂ ਰੱਖਣ ਦੀ ਸਮਰੱਥਾ ਹੋਵੇਗੀ। ਉਨ੍ਹਾਂ ਆਸ ਪ੍ਰਗਟਾਈ ਕਿ ਕਾਰਸੇਵਾ ਭੂਰੀਵਾਲਿਆਂ ਵੱਲੋਂ ਇਹ ਜੋੜਾ ਘਰ ੫ ਮਹੀਨੇ ਤੱਕ ਸੰਗਤ ਅਰਪਣ ਕਰ ਦਿੱਤਾ ਜਾਵੇਗਾ। ਇਸ ਦੌਰਾਨ ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਨੇ ਜੋੜਾ ਘਰ ਦੀ ਸੇਵਾ ਸੌਂਪਣ 'ਤੇ ਸ਼੍ਰੋਮਣੀ ਕਮੇਟੀ ਅਤੇ ਸਿੰਘ ਸਾਹਿਬਾਨ ਦਾ ਧੰਨਵਾਦ ਕੀਤਾ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਉਹ ਸੇਵਾਵਾਂ ਸਮੇਂ ਵੱਧ ਚੜ੍ਹ ਕੇ ਸਹਿਯੋਗ ਕਰਨ ਤਾਂ ਜੋ ਜਲਦ ਤੋਂ ਜਲਦ ਇਹ ਸੰਗਤ ਦੀ ਸੇਵਾ ਲਈ ਖੋਲ੍ਹਿਆ ਜਾ ਸਕੇ। ਇਸ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਕਾਰਸੇਵਾ ਦੇ ਨੁਮਾਇੰਦਿਆਂ ਅਤੇ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਹੋਰਨਾਂ ਤੋਂ ਇਲਾਵਾ ਗਿਆਨੀ ਮਲਕੀਤ ਸਿੰਘ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ,

ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਬਾਵਾ ਸਿੰਘ ਗੁਮਾਨਪੁਰਾ, ਭਾਈ ਅਜਾਇਬ ਸਿੰਘ ਅਭਿਆਸੀ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਆਨਰੇਰੀ ਸਕੱਤਰ ਸ. ਗੁਰਮੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸਾਬਕਾ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਬਾਬਾ ਸਤਨਾਮ ਸਿੰਘ, ਸ. ਪ੍ਰਗਟ ਸਿੰਘ ਬਟਾਲਾ, ਸ. ਰਾਮ ਸਿੰਘ ਭਿੰਡਰ, ਬਾਬਾ ਗੁਰਨਾਮ ਸਿੰਘ, ਬਾਬਾ ਹੀਰਾ ਸਿੰਘ, ਬਾਬਾ ਕਰਮ ਸਿੰਘ, ਬੀਬੀ ਰਾਜਵਿੰਦਰ ਕੌਰ, ਬਾਬਾ ਆਤਮਾ ਸਿੰਘ ਆਦਿ ਮੌਜੂਦ ਸਨ। ੨ ਜੁਲਾਈ

# ਸ੍ਰੀ ਅਕਾਲ ਤਖ਼ਤ ਸਾਹਿਬ ਬਾਰੇ ਕਿਤਾਬਚਾ ਪ੍ਰਮੁੱਖ ਸ਼ਖ਼ਸੀਅਤਾਂ ਨੇ ਕੀਤਾ ਜਾਰੀ

ਅੰਮ੍ਰਿਤਸਰ- ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਕਾਸ਼ਤ 'ਸ੍ਰੀ ਅਕਾਲ ਤਖ਼ਤ ਸਾਹਿਬ-ਜਾਣ ਪਛਾਣ' ਕਿਤਾਬਚਾ ਸਕੱਤਰੇਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਵੱਲੋਂ ਜਾਰੀ ਕੀਤਾ ਗਿਆ। ਇਹ ਕਿਤਾਬਚਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸੇਵਾ ਮੁਕਤ ਗ੍ਰੰਥੀ ਭਾਈ ਮੋਹਨ ਸਿੰਘ ਉਰਲਾਣਾ ਨੇ ਲਿਖਿਆ ਹੈ। ਇਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਸਬੰਧਤ ਜਾਣਕਾਰੀ ਦਿੱਤੀ ਗਈ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਦੇ ਮਨੋਰਥ ਅਤੇ ਸਿਰਜਣਾ ਤੋਂ ਇਲਾਵਾ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰੋਜ਼ਾਨਾ ਦੀ ਮਰਯਾਦਾ, ਨਿਸ਼ਾਨ ਸਾਹਿਬ, ਨਗਾਰਾ, ਮਨਾਰੇ, ਤਖ਼ਤ ਸਾਹਿਬ ਵਿਖੇ ਅੰਮ੍ਰਿਤ-ਸੰਚਾਰ, ਫਸੀਲ ਤੋਂ ਸਨਮਾਨ ਤੇ ਸੇਵਾ ਸੌਂਪਣਾ, ਇਮਲੀ ਦੇ ਇਤਿਹਾਸਕ ਰੁੱਖ ਅਤੇ ਪਾਵਨ ਇਤਿਹਾਸਕ ਸ਼ਸਤਰਾਂ ਆਦਿ ਬਾਰੇ ਸੰਖੇਪ ਜਾਣਕਾਰੀ ਕਿਤਾਬਚੇ ਦਾ ਹਿੱਸਾ ਹੈ। ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਛਾਪਿਆ ਗਿਆ ਇਹ ਕਿਤਾਬਚਾ ਸੰਗਤਾਂ ਤੱਕ ਭੇਟਾ ਰਹਿਤ ਪਹੁੰਚਾਇਆ ਜਾਵੇਗਾ। ਕਿਤਾਬਚਾ ਜਾਰੀ ਕਰਨ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਆਖਿਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਪਨਾ ਦਿਵਸ ਮੌਕੇ ਇਸ ਦਾ ਜਾਰੀ ਹੋਣਾ ਹੋਰ ਵੀ ਮਹੱਤਵ ਰੱਖਦਾ ਹੈ। ਉਨ੍ਹਾਂ ਆਖਿਆ ਕਿ ਸਿੱਖ ਪੰਥ ਦੀਆਂ ਸੰਸਥਾਵਾਂ ਦੇ ਇਤਿਹਾਸ ਅਤੇ ਰਵਾਇਤਾਂ ਤੋਂ ਸੰਗਤ ਨੂੰ ਜਾਣੂ ਕਰਵਾਉਣਾ ਸਮੇਂ ਦੀ ਵੱਡੀ ਲੋੜ ਹੈ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਭੇਟਾ ਰਹਿਤ ਸਾਹਿਤ ਲਗਾਤਾਰ ਛਾਪ ਕੇ ਸੰਗਤ ਵਿਚ ਵੱਡੀ ਪੱਧਰ ਵਿਚ ਵੰਡਣਾ ਸ਼ਲਾਘਾਯੋਗ ਉਪਰਾਲਾ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਵੱਖ-ਵੱਖ ਇਤਿਹਾਸਕ ਕਿਤਾਬਚੇ ਪ੍ਰਕਾਸ਼ਤ ਕਰਨ ਦੇ ਨਾਲ-ਨਾਲ ਸ਼੍ਰੋਮਣੀ ਕਮੇਟੀ ਵੱਲੋਂ ਪੁਰਾਣੀਆਂ ਛਪੀਆਂ ਬੇਹਤਰੀਨ ਪੁਸਤਕਾਂ ਦੀ ਮੁੜ ਪ੍ਰਕਾਸ਼ਨਾਂ ਲਈ ਵੀ ਯਤਨ ਤੇਜ ਕੀਤੇ ਗਏ ਹਨ। ਇਸ ਤਹਿਤ ਕੁਝ ਪੁਸਤਕਾਂ ਮੁੜ ਪ੍ਰਕਾਸ਼ਤ ਕੀਤੀਆਂ ਗਈਆਂ ਹਨ ਅਤੇ ਭਵਿੱਖ ਵਿਚ ਹੋਰ ਵੀ ਅਹਿਮ ਪੁਸਤਕਾਂ ਦੁਬਾਰਾ ਛਾਪੀਆਂ ਜਾਣਗੀਆਂ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਅਜਾਇਬ ਸਿੰਘ ਅਭਿਆਸੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਭਾਈ ਮਲਕੀਤ ਸਿੰਘ, ਭਾਈ ਸੁਲਤਾਨ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਸਕੱਤਰੇਤ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਨਰੇਰੀ ਸਕੱਤਰ ਸ. ਗੁਰਮੀਤ ਸਿੰਘ, ਓਐਸਡੀ. ਡਾ. ਅਮਰੀਕ ਸਿੰਘ ਲਤੀਫਪੁਰ,

ਡਾ. ਸੁਖਬੀਰ ਸਿੰਘ, ਸਾਬਕਾ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ ਆਦਿ ਮੌਜੂਦ ਸਨ। ੨ ਜੁਲਾਈ

# 4 ਜੁਲਾਈ 1955 'ਚ ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਦੀ ਯਾਦ 'ਚ ਸ਼੍ਰੋਮਣੀ ਕਮੇਟੀ ਵੱਲੋਂ ਸਮਾਗਮ

## 1955 ਦੇ ਸਾਕੇ ਸਬੰਧੀ ਮੁਕੰਮਲ ਖੋਜ ਕਰਵਾ ਕੇ ਸੰਗ੍ਰਹਿ ਤਿਆਰ ਕਰਾਂਗੇ -ਬੀਬੀ ਜਗੀਰ ਕੌਰ

## ਹਕੂਮਤਾਂ ਨਹੀਂ ਚਾਹੁੰਦੀਆਂ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਿੱਖਾਂ ਦੇ ਰਾਜਸੀ ਏਜੰਡੇ ਦੀ ਗੱਲ ਹੋਵੇ -ਗਿਆਨੀ ਹਰਪ੍ਰੀਤ ਸਿੰਘ

ਅੰਮ੍ਰਿਤਸਰ- ੪ ਜੁਲਾਈ ੧੯੫੫ ਨੂੰ ਤਤਕਾਲੀ ਸਰਕਾਰ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਕੀਤੇ ਗਏ ਹਮਲੇ ਦੀ ਯਾਦ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਮਾਗਮ ਕਰਵਾਇਆ ਗਿਆ। ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਲਏ ਗਏ ਫੈਸਲੇ ਅਨੁਸਾਰ ਇਸ ਸਾਕੇ ਦੇ ਸਬੰਧ ਵਿਚ ਪਹਿਲੀ ਵਾਰ ਇਹ ਵਿਸ਼ੇਸ਼ ਸਮਾਗਮ ਹੋਇਆ। ਸਿੱਖਾਂ ਵੱਲੋਂ ਭਾਸ਼ਾ ਦੇ ਅਧਾਰ 'ਤੇ ਪੰਜਾਬੀ ਸੂਬੇ ਦੀ ਮੰਗ ਨੂੰ ਦਬਾਉਣ ਲਈ ਸਮੇਂ ਦੀ ਸਰਕਾਰ ਵੱਲੋਂ ੧੯੫੫ ਵਿਚ ਇਹ ਹਮਲਾ ਕੀਤਾ ਗਿਆ ਸੀ। ਦੇਸ਼ ਦੀ ਅਜ਼ਾਦੀ ਮਗਰੋਂ ਆਪਣੇ ਹੀ ਦੇਸ਼ ਦੀ ਸਰਕਾਰ ਵੱਲੋਂ ਸਿੱਖਾਂ ਨਾਲ ਕੀਤੇ ਸਭ ਵਾਅਦੇ ਭੁੱਲ ਕੇ ਸ੍ਰੀ ਦਰਬਾਰ ਸਾਹਿਬ 'ਤੇ ਕੀਤਾ ਗਿਆ ਇਹ ਪਹਿਲਾ ਹਮਲਾ ਸੀ, ਜਿਸ ਨੇ ਸਿੱਖਾਂ ਦੀ ਮਾਨਸਿਕਤਾ ਨੂੰ ਗਹਿਰੇ ਜ਼ਖ਼ਮ ਦਿੱਤੇ।

ਸਾਕੇ ਦੀ ਯਾਦ ਵਿਚ ਅੱਜ ਕਰਵਾਏ ਗਏ ਸਮਾਗਮ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸਮਾਗਮ ਕਰਨ ਦਾ ਮੰਤਵ ਸਿੱਖ ਨੌਜੁਆਨੀ ਨੂੰ ਕੌਮ 'ਤੇ ਹੋਏ ਜ਼ੁਲਮਾਂ ਦੀ ਦਾਸਤਾਨ ਤੋਂ ਜਾਣੂ ਕਰਵਾਉਣਾ ਹੈ। ਉਨ੍ਹਾਂ ਕਿਹਾ ਕਿ ਦੇਸ਼ ਦੀ ਅਜ਼ਾਦੀ ਵਿਚ ਸਿੱਖਾਂ ਨੇ ੮੦ ਫੀਸਦੀ ਕੁਰਬਾਨੀਆਂ ਕੀਤੀਆਂ, ਪਰ ਅਜ਼ਾਦੀ ਦੇ ਮਹਿਜ਼ ੮ ਸਾਲ ਮਗਰੋਂ ਹੀ ਸਿੱਖਾਂ ਦੇ ਕੇਂਦਰੀ ਧਾਰਮਿਕ ਅਸਥਾਨ 'ਤੇ ਪੁਲਿਸ ਬਲ ਚੜ੍ਹਾ ਦੇਣੇ ਦੇਸ਼ ਦੀ ਤਤਕਾਲੀ ਕਾਂਗਰਸ ਸਰਕਾਰ ਦੀ ਸਿੱਖ ਵਿਰੋਧੀ ਮਾਨਸਿਕਤਾ ਦਾ ਪ੍ਰਗਟਾਵਾ ਸੀ। ਉਸ ਸਮੇਂ ਦੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਅਤੇ ਪੰਜਾਬ ਦੇ ਮੁੱਖ ਮੰਤਰੀ ਭੀਮ ਸੈਨ ਸੱਚਰ ਨੇ ਅਜਿਹਾ ਕਰਕੇ ਸਿੱਖਾਂ ਦੀਆਂ ਹੱਕੀ ਮੰਗਾਂ ਨੂੰ ਦਬਾਉਣ ਦਾ ਯਤਨ ਕੀਤਾ ਸੀ, ਪਰੰਤੂ ਸਿੱਖ ਕੌਮ ਹਮੇਸ਼ਾ ਹੀ ਚੁਣੌਤੀਆਂ ਵਿੱਚੋਂ ਜੇਤੂ ਹੋ ਉੱਭਰੀ ਹੈ। ਇਸ ਮੌਕੇ ਬੀਬੀ ਜਗੀਰ ਕੌਰ ਨੇ ਐਲਾਨ ਕੀਤਾ ਕਿ ੪ ਜੁਲਾਈ ੧੯੫੫ ਦੇ ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਸਬੰਧੀ ਮੁਕੰਮਲ ਖੋਜ ਕਰਵਾ ਕੇ ਸੰਗ੍ਰਹਿ ਤਿਆਰ ਕੀਤਾ ਜਾਵੇਗਾ ਅਤੇ ਸਾਕੇ ਨਾਲ ਸਬੰਧਤ ਤਸਵੀਰਾਂ ਵੀ ਇਸ ਦਾ ਹਿੱਸਾ ਹੋਣਗੀਆਂ। ਉਨ੍ਹਾਂ ਕਿਹਾ ਕਿ ਉਸ ਸਮੇਂ ਦੇ ਚਸ਼ਮਦੀਦਾਂ ਦੀ ਭਾਲ ਕਰਕੇ ਉਨ੍ਹਾਂ ਦੀਆਂ ਯਾਦਾਂ ਨੂੰ ਵੀ ਸੰਭਾਲਣ ਦਾ ਯਤਨ ਕਰਾਂਗੇ। ਬੀਬੀ ਜਗੀਰ ਕੌਰ ਨੇ ਸਿੱਖ ਮਾਪਿਆਂ ਨੂੰ ਅਪੀਲ ਕੀਤੀ ਕਿ ਉਹ ਆਪਣੇ ਬੱਚਿਆਂ ਨੂੰ ਇਤਿਹਾਸ ਤੋਂ ਜਾਣੂ ਕਰਵਾਉਣ ਦੀ ਜ਼ੁੰਮੇਵਾਰੀ ਨਿਭਾਉਣ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਵਕਤ ਦੀਆਂ ਹਕੂਮਤਾਂ ਨੇ ਸਿੱਖਾਂ ਨੂੰ ਹਮੇਸ਼ਾ ਹੀ ਦਬਾਉਣ ਦਾ ਯਤਨ ਕੀਤਾ ਹੈ ਅਤੇ ਇਸੇ ਸਿਲਸਿਲੇ ਵਿਚ ਹੀ ੪ ਜੁਲਾਈ ੧੯੫੫ ਦੇ ਸਾਕੇ ਨੂੰ ਅੰਜ਼ਾਮ ਦਿੱਤਾ ਗਿਆ। ਉਨ੍ਹਾਂ ਕਿਹਾ ਕਿ ਤਤਕਾਲੀ ਸਰਕਾਰ ਵੱਲੋਂ ਦੇਸ਼ ਦੀ ਅਜ਼ਾਦੀ ਮਗਰੋਂ ਸਿੱਖਾਂ ਨਾਲ ਕੀਤੇ ਵਾਅਦਿਆਂ ਤੋਂ ਮੁਕਰਨਾ ਠੀਕ ਉਸੇ ਤਰ੍ਹਾਂ ਹੈ, ਜਿਸ ਤਰ੍ਹਾਂ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸ੍ਰੀ ਅਨੰਦਪੁਰ ਸਾਹਿਬ

ਵਿਖੇ ਪਹਾੜੀ ਰਾਜਿਆਂ ਨੇ ਕਸਮਾਂ ਖਾਣ ਮਗਰੋਂ ਵਾਅਦੇ ਤੋੜ ਕੇ ਕੀਤਾ ਸੀ। ਪਰੰਤੂ ਜਦੋਂ ਭਾਰਤ ਅੰਦਰ ਭਾਸ਼ਾ ਦੇ ਅਧਾਰ 'ਤੇ ਸੂਬੇ ਬਣੇ, ਤਾਂ ਪੰਜਾਬ ਨਾਲ ਨਿਆਂ ਨਾ ਕੀਤਾ। ਇਸ ਦੇ ਵਿਰੁੱਧ ਸਿੱਖਾਂ ਵੱਲੋਂ ਹੱਕੀ ਮੰਗਾਂ ਦੀ ਅਵਾਜ਼ ਨੂੰ ਦਬਾਉਣ ਲਈ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰ ਦਿੱਤਾ ਗਿਆ। ਨਹਿਰੂ ਸਰਕਾਰ ਦੇ ਹੁਕਮ 'ਤੇ ਪੁਲਸ ਫ਼ੋਰਸ ਭੇਜੀ ਗਈ, ਜਿਸ ਨੇ ਪਾਵਨ ਅਸਥਾਨ ਮਾਨ-ਮਰਯਾਦਾ ਨੂੰ ਭਾਰੀ ਸੱਟ ਮਾਰੀ। ਗੋਲੀਆਂ ਚਲਾਈਆਂ ਗਈਆਂ ਅਤੇ ਸੈਂਕੜੇ ਸਿੱਖਾਂ ਦੀ ਗ੍ਰਿਫ਼ਤਾਰੀ ਕਰ ਦਿੱਤੀ। ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਸਿੱਖ ਹਮੇਸ਼ਾ ਹੀ ਦੇਸ਼ ਦੇ ਭਲੇ ਲਈ ਲੜਦੇ ਰਹੇ, ਸਰਕਾਰਾਂ ਨੇ ਇਨ੍ਹਾਂ ਨਾਲ ਬੇਗਾਨਿਆਂ ਵਾਲਾ ਸਲੂਕ ਕੀਤਾ। ਇਸ ਮੌਕੇ ਉਨ੍ਹਾਂ ਆਖਿਆ ਕਿ ਸਿੱਖ ਕੌਮ ਦੀ ਇਕਜੁਟਤਾ ਹੀ ਚੁਣੌਤੀਆਂ ਤੋਂ ਉਭਰਨ ਦਾ ਇਕਮਾਤਰ ਹੱਲ ਹੈ, ਜਿਸ ਦੀ ਮਿਸਾਲ ਇਤਿਹਾਸ ਵਿੱਚੋਂ ਵੀ ਮਿਲਦੀ ਹੈ। ਉਨ੍ਹਾਂ ਕਿਹਾ ਕਿ ਹਕੂਮਤਾਂ ਤਾਂ ਇਹ ਚਾਹੁੰਦੀਆਂ ਹਨ ਕਿ ਸਿੱਖ ਕਦੇ ਇਕੱਠੇ ਨਾ ਹੋਣ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵੀ ਸਿੱਖਾਂ ਦੇ ਰਾਜਸੀ ਏਜੰਡੇ ਦੀ ਕੋਈ ਗੱਲ ਨਾ ਹੋਵੇ।ਪਰ ਇਨ੍ਹਾਂ ਮਹਾਨ ਸੰਸਥਾਵਾਂ ਨੇ ਸਦਾ ਹੀ ਕੌਮ ਦੀ ਅਗਵਾਈ ਕੀਤੀ ਅਤੇ ਕਰਦੀਆਂ ਰਹਿਣਗੀਆਂ। ਉਨ੍ਹਾਂ ਕਿਹਾ ਕਿ ਕਿਸੇ ਵੀ ਚੁਣੌਤੀ ਦਾ ਹੱਲ ਕੌਮੀ ਇਕਜੁਟਤਾ ਹੈ ਅਤੇ ਸਿੱਖ ਕੌਮ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ ਇਕਜੁਟ ਹੋ ਕੇ ਕੌਮ ਦੀ ਚੜ੍ਹਦੀ ਕਲਾ ਲਈ ਯਤਨ ਕਰਨੇ ਚਾਹੀਦੇ ਹਨ। ਉਨ੍ਹਾਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਸ੍ਰੀ ਦਰਬਾਰ ਸਾਹਿਬ 'ਤੇ ਅਜ਼ਾਦ ਭਾਰਤ ਵਿਚ ਕੀਤੇ ਗਏ ਪਹਿਲੇ ਹਮਲੇ ਦੀ ਯਾਦ ਵਿਸ਼ੇਸ਼ ਤੌਰ 'ਤੇ ਮਨਾਉਣ ਦੀ ਸ਼ਲਾਘਾ ਕੀਤੀ ਅਤੇ ਇਸ ਦੇ ਇਤਿਹਾਸ ਨੂੰ ਖੋਜਣ ਲਈ ਕੀਤੇ ਫੈਸਲੇ ਨੂੰ ਸਮੇਂ ਦੀ ਲੋੜ ਦੱਸਿਆ।

ਦੱਸਣਯੋਗ ਹੈ ਕਿ ਅੱਜ ਦੇ ਸਮਾਗਮ ਵਿਚ ਉਹ ਗੋਲੇ ਵੀ ਸੰਗਤ ਨੂੰ ਦਿਖਾਉਣ ਲਈ ਰੱਖੇ ਗਏ ਸਨ, ਜਿਹੜੇ ਹਮਲੇ ਸਮੇਂ ਪੁਲਿਸ ਬੱਲ ਨੇ ਸ੍ਰੀ ਦਰਬਾਰ ਸਾਹਿਬ ਅਤੇ ਸਿੱਖਾਂ 'ਤੇ ਸੁੱਟੇ ਸਨ। ਸਮਾਗਮ ਸਮੇਂ ਸ੍ਰੀ ਦਰਬਾਰ ਸਾਹਿਬ ਦੇ ਵਧੀਕ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ, ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਿੰਦਰਪਾਲ ਸਿੰਘ ਗੋਰਾ, ਭਾਈ ਰਾਮ ਸਿੰਘ, ਸ. ਗੁਰਨਾਮ ਸਿੰਘ ਜੱਸਲ, ਸ. ਸੁਵਿੰਦਰ ਸਿੰਘ ਸਭਰਵਾਲ, ਸ. ਤਾਰਾ ਸਿੰਘ ਸੱਲ੍ਹਾ, ਬੀਬੀ ਜੋਗਿੰਦਰ ਕੌਰ ਬਠਿੰਡਾ, ਬੀਬੀ ਜੋਗਿੰਦਰ ਕੌਰ ਧਰਮਕੋਟ, ਸ. ਰਤਨ ਸਿੰਘ ਜੱਫਰਵਾਲ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸਾਬਕਾ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ, ਮੀਤ ਸਕੱਤਰ ਸ. ਸੁਲੱਖਣ ਸਿੰਘ ਭੰਗਾਲੀ, ਸ. ਤੇਜਿੰਦਰ ਸਿੰਘ ਪੱਡਾ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਮੀਤ ਸਿੰਘ ਬੁੱਟਰ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ। ੪ ਜੁਲਾਈ

# ਪਿੰਡ ਜੌਲੀਆਂ ਵਿਖੇ ਗੁਰਦੁਆਰਾ ਸਾਹਿਬ 'ਚ ਅੱਗ ਲੱਗਣ ਦੀ ਘਟਨਾ ਦਾ ਮਾਮਲਾ

## ਬਾਬਾ ਬੂਟਾ ਸਿੰਘ ਦੀ ਅਗਵਾਈ 'ਚ ਵਫ਼ਦ ਵੱਲੋਂ ਐਸ.ਐਸ.ਪੀ. ਨਾਲ ਮੁਲਾਕਾਤ

ਸੰਗਰੂਰ - ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਦੇ ਦਿਸ਼ਾ ਨਿਰਦੇਸ਼ਾਂ 'ਤੇ ਸੰਗਰੂਰ ਦੇ ਪਿੰਡ ਜੌਲੀਆ ਵਿਖੇ ਗੁਰਦੁਆਰਾ ਸਾਹਿਬ ਵਿਚ ਅੱਗ ਲੱਗਣ ਵਾਲੀ ਘਟਨਾ ਦਾ ਗੰਭੀਰ

ਨੋਟਿਸ ਲੈਂਦਿਆਂ ਗਠਿਤ ਪੰਜ ਮੈਂਬਰੀ ਵਫ਼ਦ ਨੇ ਸ਼੍ਰੋਮਣੀ ਕਮੇਟੀ ਮੈਂਬਰਾਂ ਦੇ ਵਫਦ ਨੇ ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ ਦੀ ਅਗਵਾਈ 'ਚ ਐਸਐਸਪੀ ਸੰਗਰੂਰ ਨਾਲ ਮੁਲਾਕਾਤ ਕੀਤੀ। ਵਫ਼ਦ ਵਿਚ ਅੰਤ੍ਰਿੰਗ ਕਮੇਟੀ ਮੈਂਬਰ ਜਥੇਦਾਰ ਸਤਵਿੰਦਰ ਸਿੰਘ ਟੌਹੜਾ, ਜਥੇਦਾਰ ਭੁਪਿੰਦਰ ਸਿੰਘ ਭਲਵਾਨ, ਜਥੇਦਾਰ ਬਲਦੇਵ ਸਿੰਘ ਚੂੰਘਾਂ, ਜਥੇਦਾਰ ਤੇਜਾ ਸਿੰਘ ਕਮਾਲਪੁਰ ਅਤੇ ਹੈਡ ਗ੍ਰੰਥੀ ਗਿਆਨੀ ਭਾਈ ਹਰਪਾਲ ਸਿੰਘ ਸ੍ਰੀ ਫਤਹਿਗੜ੍ਹ ਸਾਹਿਬ ਸ਼ਾਮਲ ਸਨ। ਐਸਐਸਪੀ ਸੰਗਰੂਰ ਨਾਲ ਮੁਲਾਕਾਤ ਕਰਨ ਤੋਂ ਬਾਅਦ ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ ਨੇ ਕਿਹਾ ਕਿ ਗੁਰਦੁਆਰਾ ਸਾਹਿਬ ਅੰਦਰ ਬੇਅਦਬੀ ਦੀਆਂ ਘਟਨਾ ਦਾ ਵਾਪਰਨਾ ਬੇਹੱਦ ਮੰਦਭਾਗਾ ਹੈ। ਉਨ੍ਹਾਂ ਮੰਗ ਕੀਤੀ ਕਿ ਬੇਅਦਬੀ ਦੀਆਂ ਘਟਨਾਵਾਂ ਨੂੰ ਰੋਕਣ ਲਈ ਯੂ.ਏ.ਪੀ.ਏ ਐਕਟ ਵਰਗੇ ਸਖਤ ਕਾਨੂੰਨ ਤਹਿਤ ਕਾਰਵਾਈ ਜਾਵੇ ਤਾਂ ਜੋ ਘਟਨਾਵਾਂ ਨੂੰ ਅੰਜ਼ਾਮ ਦੇਣ ਵਾਲੇ ਅਸਲ ਦੋਸ਼ੀਆਂ ਖਿਲਾਫ਼ ਸਖਤ ਕਾਰਵਾਈ ਹੋ ਸਕੇ। ਬਾਬਾ ਬੂਟਾ ਸਿੰਘ ਨੇ ਕਿਹਾ ਕਿ ਪਿੰਡ ਜੌਲੀਆਂ ਵਿਖੇ ਗੁਰਦੁਆਰਾ ਸਾਹਿਬ ਵਿਖੇ ਅੱਗ ਲੱਗਣ ਦੀ ਘਟਨਾ ਤੋਂ ਬਾਅਦ ਸਿੱਖ ਹਿਰਦਿਆਂ ਨੂੰ ਠੇਸ ਪੁੱਜੀ ਹੈ। ਉਨ੍ਹਾਂ ਕਿਹਾ ਕਿ ਵਾਪਰੀ ਘਟਨਾ ਦਾ ਪਰਦਾਫਾਸ਼ ਹੋਣਾ ਚਾਹੀਦਾ ਹੈ ਅਤੇ ਅਸਲ ਦੋਸ਼ੀਆਂ ਨੂੰ ਮਿਸਾਲੀ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ।

ਇਸ ਮੌਕੇ ਅੰਤ੍ਰਿੰਗ ਕਮੇਟੀ ਮੈਂਬਰ ਜਥੇਦਾਰ ਸਤਵਿੰਦਰ ਸਿੰਘ ਟੌਹੜਾ ਨੇ ਕਿਹਾ ਕਿ ਪਿੰਡ ਜੌਲੀਆਂ ਦੇ ਗੁਰਦੁਆਰਾ ਸਾਹਿਬ ਵਿਖੇ ਵਾਪਰੀ ਘਟਨਾ ਨਾ ਬਰਦਾਸ਼ਤਯੋਗ ਹੈ ਅਤੇ ਸ਼੍ਰੋਮਣੀ ਕਮੇਟੀ ਅਸਲ ਦੋਸ਼ੀਆਂ ਨੂੰ ਸਖਤ ਸਜ਼ਾਵਾਂ ਦਿਵਾਕੇ ਦਮ ਲਵੇਗੀ। ਉਨ੍ਹਾਂ ਦੱਸਿਆ ਕਿ ਐਸਐਸਪੀ ਸੰਗਰੂਰ ਨੇ ਜਾਣਕਾਰੀ ਦਿੱਤੀ ਕਿ ਪ੍ਰਸ਼ਾਸਨ ਵੱਲੋਂ ਪਿੰਡ ਜੌਲੀਆ ਵਿਖੇ ਵਾਪਰੀ ਘਟਨਾ ਦਾ ਗੰਭੀਰ ਨੋਟਿਸ ਲੈਂਦਿਆਂ ਪਿੰਡ ਦੀ ਪੰਜ ਮੈਂਬਰੀ ਕਮੇਟੀ ਦਾ ਗਠਨ ਕੀਤਾ ਗਿਆ ਅਤੇ ਅਸਲ ਦੋਸ਼ੀਆਂ ਨੂੰ ਬੇਨਕਾਬ ਕਰਨ ਵਿਚ ਪ੍ਰਸ਼ਾਸਨ ਸ਼੍ਰੋਮਣੀ ਕਮੇਟੀ ਨੂੰ ਹਰ ਸੰਭਵ ਸਹਿਯੋਗ ਦੇਵੇਗਾ। ੨੯ ਜੂਨ

# ਪਿੰਡ ਜੌਲੀਆਂ ਦੇ ਗੁਰਦੁਆਰਾ ਸਾਹਿਬ ਲਈ ਬੀਬੀ ਜਗੀਰ ਕੌਰ ਵੱਲੋਂ 10 ਲੱਖ ਰੁਪਏ ਦੇਣ ਦਾ ਐਲਾਨ

ਸੰਗਰੂਰ -ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਪਿੰਡ ਜੌਲੀਆ ਵਿਖੇ ਗੁਰਦੁਆਰਾ ਸਾਹਿਬ ਵਿਖੇ ਘਟਨਾ ਸਥਾਨ 'ਤੇ ਪੁੱਜੇ। ਇਸ ਮੌਕੇ ਬੀਬੀ ਜਗੀਰ ਕੌਰ ਨੇ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਅਤੇ ਪਿੰਡ ਵਾਸੀਆਂ ਨਾਲ ਮੁਲਾਕਾਤ ਕਰਕੇ ਅੱਗ ਲੱਗਣ ਦੀ ਘਟਨਾ ਬਾਰੇ ਜਾਣਕਾਰੀ ਹਾਸਲ ਕੀਤੀ। ਇਸ ਮੌਕੇ ਉਨ੍ਹਾਂ ਗੁਰਦੁਆਰਾ ਸਾਹਿਬ ਦੀ ਅੱਗ ਨਾਲ ਨੁਕਸਾਨੀ ਇਮਾਰਤ ਲਈ ੧੦ ਲੱਖ ਰੁਪਏ ਦੀ ਗ੍ਰਾਂਟ ਦੇਣ ਦਾ ਐਲਾਨ ਕਰਦਿਆਂ ਕਿਹਾ ਕਿ ਬੇਅਦਬੀ ਦੀ ਘਟਨਾ ਲਈ ਜ਼ਿੰਮੇਵਾਰ ਦੋਸ਼ੀਆਂ ਖਿਲਾਫ਼ ਪ੍ਰਸ਼ਾਸਨ ਸਖਤ ਕਾਰਵਾਈ ਕਰੇ ਅਤੇ ਯੂ.ਏ.ਪੀ.ਏ ਕਾਨੂੰਨ ਵਰਗੀਆਂ ਸਖਤ ਧਾਰਾਵਾਂ ਲਗਾਕੇ ਪੰਥ ਵਿਰੋਧੀ ਸ਼ਕਤੀਆਂ ਨੂੰ ਸਿਲਾਖਾਂ ਪਿੱਛੇ ਭੇਜੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਜਿਥੇ ਗੁਰਦੁਆਰਾ ਸਾਹਿਬ ਵਿਖੇ ਵਾਪਰੀ ਘਟਨਾ ਬੇਹੱਦ ਮੰਦਭਾਗੀ ਹੈ, ਉਥੇ ਹੀ ਪੁਲਿਸ ਪ੍ਰਸ਼ਾਸਨ ਅਤੇ ਸਰਕਾਰ 'ਤੇ ਵਰਦ੍ਹਿਆਂ ਕਿਹਾ ਕਿ ਜੇ ਸਖਤੀ ਨਾਲ ਸਿੱਖ ਵਿਰੋਧੀ ਸ਼ਕਤੀਆਂ ਨੂੰ ਸਬਕ ਸਿਖਾਇਆ ਜਾਵੇ ਤਾਂ ਅਜਿਹੀਆਂ ਘਟਨਾਵਾਂ 'ਤੇ ਰੋਕ ਲੱਗ ਸਕਦੀ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਗੁਰਦੁਆਰਾ ਸਾਹਿਬ ਵਿਖੇ ਲੱਗੀ ਅੱਗ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਸਰੂਪ ਨੂੰ ਆਪਣੀ ਜਾਨ ਜੋਖਮ ਵਿਚ ਪਾ ਕੇ ਕੱਢਣ ਵਾਲਿਆਂ ਨੂੰ ੧੩-੧੩ ਹਜ਼ਾਰ ਰੁਪਏ ਦੇਣ ਦਾ ਐਲਾਨ ਕਰਦਿਆਂ ਹੌਸਲਾ ਅਫਜ਼ਾਈ ਕੀਤੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਪਿੰਡ ਜੌਲੀਆ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਅਤੇ ਇਲਾਕਾ ਨਿਵਾਸੀਆਂ

ਦੀ ਸਿਫਾਰਸ਼ 'ਤੇ ਦੋ ਸਿੱਖ ਨੌਜਵਾਨਾਂ ਨੂੰ ਸ਼੍ਰੋਮਣੀ ਕਮੇਟੀ ਵਿਚ ਭਰਤੀ ਕਰਕੇ ਗੁਰਦੁਆਰਾ ਸਾਹਿਬ ਵਿਚ ਸੰਗਤਾਂ ਨੂੰ ਸ਼ਬਦ ਗੁਰੂ ਨਾਲ ਜੋੜਨ ਦਾ ਉਪਰਾਲਾ ਵੀ ਕਰੇਗੀ ਅਤੇ ਗੁਰਮਤਿ ਟ੍ਰੇਨਿੰਗ ਕੈਂਪਾਂ ਰਾਹੀਂ ਧਰਮ ਦੇ ਪ੍ਰਚਾਰ ਪਸਾਰ ਨੂੰ ਅੱਗੇ ਲਿਜਾਵੇਗੀ। ਬੀਬੀ ਜਗੀਰ ਕੌਰ ਨੇ ਕਿਹਾ ਕਿ ਬੇਅਦਬੀ ਵਾਪਰੀਆਂ ਘਟਨਾਵਾਂ ਦੇ ਅਸਲ ਦੋਸ਼ੀਆਂ ਨੂੰ ਸਜ਼ਾਵਾਂ ਦੇਣ ਲਈ ਸਰਕਾਰ ਅਤੇ ਪੁਲਿਸ ਪ੍ਰਸ਼ਾਸਨ ਨੂੰ ਠੋਸ ਕਦਮ ਚੁੱਕਣੇ ਚਾਹੀਦੇ ਹਨ ਅਤੇ ਸੰਗਤਾਂ ਨੂੰ ਵੀ ਵਧੇਰੇ ਸੁਚੇਤ ਰਹਿਣਾ ਚਾਹੀਦਾ ਹੈ।

ਇਸ ਮੌਕੇ ਅੰਤ੍ਰਿੰਗ ਕਮੇਟੀ ਮੈਂਬਰ ਜਥੇਦਾਰ ਸਤਵਿੰਦਰ ਸਿੰਘ ਟੌਹੜਾ, ਜਥੇਦਾਰ ਭੁਪਿੰਦਰ ਸਿੰਘ ਭਲਵਾਨ, ਜਥੇਦਾਰ ਬਲਦੇਵ ਸਿੰਘ ਚੂੰਘਾਂ, ਜਥੇਦਾਰ ਤੇਜਾ ਸਿੰਘ ਕਮਾਲਪੁਰ ਅਤੇ ਹੈਡ ਗ੍ਰੰਥੀ ਗਿਆਨੀ ਹਰਪਾਲ ਸਿੰਘ ਸ੍ਰੀ ਫਤਹਿਗੜ੍ਹ ਸਾਹਿਬ ਸ਼ਾਮਲ ਸਨ। ੨੯ ਜੂਨ

# ਕੌਮ ਦੀ ਵਿਰਾਸਤ ਖਾਲਸਾ ਕਾਲਜ ਟਰੱਸਟ ਦੀ ਜ਼ਮੀਨ 'ਤੇ ਕਬਜ਼ਾ ਨਹੀਂ ਹੋਣ ਦੇਵਾਂਗੇ -ਬੀਬੀ ਜਗੀਰ ਕੌਰ

ਪਟਿਆਲਾ - ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਖਾਲਸਾ ਕਾਲਜ ਟਰੱਸਟ ਦੀ ਜ਼ਮੀਨ ਦਾ ਦੌਰਾ ਕਰਨ ਮਗਰੋਂ ਚਿਤਾਵਨੀ ਦਿੰਦਿਆਂ ਕਿਹਾ ਕਿ ਟਰੱਸਟ ਦੀ ਜ਼ਮੀਨ ਕੌਮ ਦੀ ਵਿਰਾਸਤ ਹੈ ਅਤੇ ਸ਼੍ਰੋਮਣੀ ਕਮੇਟੀ ਕਿਸੇ ਵੀ ਕੀਮਤ 'ਤੇ ਭੂ-ਮਾਫੀਏ ਦਾ ਜ਼ਮੀਨ 'ਤੇ ਇਕ ਇੰਚ ਵੀ ਕਬਜ਼ਾ ਨਹੀਂ ਹੋਣ ਦੇਵੇਗੀ। ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਮਾਤਾ ਸਾਹਿਬ ਕੌਰ ਖਾਲਸਾ ਗਰਲਜ਼ ਕਾਲਜ ਆਫ਼ ਐਜੂਕੇਸ਼ਨ ਧੱਮੋਮਾਜਰਾ ਵਿਖੇ ਪ੍ਰੈਸ ਕਾਨਫਰੰਸ ਨੂੰ ਸੰਬੋਧਨ ਕਰ ਰਹੇ ਸਨ?

ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਟਰੱਸਟ ਦੀ ਖਾਲੀ ਪਈ ਜ਼ਮੀਨ 'ਤੇ ਗੈਰ ਕਾਨੂੰਨੀ ਨਜਾਇਜ਼ ਕਬਜ਼ਾ ਹੋਣ ਬਾਰੇ ਸ਼ਿਕਾਇਤਾਂ ਪੁੱਜੀਆਂ, ਜਿਸ 'ਤੇ ਸੰਸਥਾ ਨੇ ਗੰਭੀਰ ਨੋਟਿਸ ਲੈਂਦਿਆਂ ਜਾਂਚ ਕਮੇਟੀ ਗਠਿਤ ਕੀਤੀ ਸੀ ਅਤੇ ਪੜਤਾਲ 'ਚ ਸਾਹਮਣੇ ਆਇਆ ਕਿ ਕਾਲਜ ਟਰੱਸਟ ਦੇ ਨਾਮ ੧੧੦ ਵਿਘੇ, ੧੫ ਵਿਸਵੇ ਜ਼ਮੀਨ ਹੈ ਅਤੇਂ ੨੫ ਵਿਘੇ ੯ ਵਿਸਵੇ ਰਕਬੇ ਵਿਚ ਮਾਤਾ ਸਾਹਿਬ ਕੌਰ ਗਰਲਜ਼ ਖਾਲਸਾ ਕਾਲਜ ਧਾਮੋ ਮਾਜਰਾ (ਪਟਿਆਲਾ) ਬਣਿਆ ਹੋਇਆ ਹੈ। ਉਨ੍ਹਾਂ ਨੇ ਦੱਸਿਆ ਕਿ ਕਾਲਜ ਦਾ ੫੭ ਵਿਘੇ ੧੯ ਵਿਸਵੇ ਰਕਬਾ ਜ਼ਮੀਨ 'ਤੇ ਲੈਂਡ ਮਾਫੀਏ ਵੱਲੋਂ ਟਰੱਸਟ ਦੀ ਜਾਅਲੀ ਰਸੀਦਾਂ ਬਣਾਕੇ ਨਜਾਇਜ਼ ਕਬਜ਼ਾ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਜਦੋਂ ਨਜਾਇਜ਼ ਕਬਜ਼ਾ ਕਰਨ ਵਾਲੇ ਭੂ-ਮਾਫੀਏ ਕੋਲੋਂ ਜ਼ਮੀਨ ਛੁਡਾਉਣੀ ਚਾਹੀ ਤਾਂ ਪੁਲਿਸ ਪ੍ਰਸ਼ਾਸਨ ਨੇ ਦਖਲਅੰਦਾਜ਼ੀ ਕਰਕੇ ਰੁਕਾਵਟਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ, ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਕਿਤੇ ਨਾ ਕਿਤੇ ਲੈਂਡ ਮਾਫੀਏ ਨੂੰ ਸਰਕਾਰ ਥਾਪੜਾ ਦੇ ਰਹੀ ਹੈ। ਉਨ੍ਹਾਂ ਕਿਹਾ ਕਿ ਪੁਲਿਸ ਪ੍ਰਸ਼ਾਸਨ ਦਖਲਅੰਦਾਜ਼ੀ ਕਰਕੇ ਲੜਾਈ ਝਗੜਾ ਜਾਂ ਧੱਕਾ ਕਰਵਾਉਣਾ ਚਾਹੁੰਦਾ ਹੈ ਤਾਂ ਫਰਜ਼ਾਂ ਦੀ ਪਹਿਰੇਦਾਰੀ ਕਰਦਿਆਂ ਸ਼੍ਰੋਮਣੀ ਕਮੇਟੀ ਕਿਸੇ ਵੀ ਸੂਰਤ 'ਚ ਆਪਣੀ ਜਾਇਦਾਦ 'ਤੇ ਗੈਰ ਕਾਨੂੰਨੀ ਨਜਾਇਜ਼ ਕਬਜ਼ਾ ਨਹੀਂ ਹੋਣ ਦੇਵੇਗੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਦੇ ਆਪਣੇ ਜ਼ਿਲ੍ਹੇ ਵਿਚ ਪੰਥ ਦੀ ਜਾਇਦਾਦ ਸੁਰੱਖਿਅਤ ਨਹੀਂ ਤਾਂ ਗਰੀਬ ਦੀ ਜਾਇਦਾਦ ਕਿਵੇਂ ਸੁਰੱਖਿਅਤ ਹੋ ਸਕਦੀ ਹੈ? ਉਨ੍ਹਾਂ ਕਿਹਾ ਕਿ ਪੁਲਿਸ ਪ੍ਰਸ਼ਾਸਨ ਵੱਲੋਂ ਭੂਮਾਫੀਏ ਨਾਲ ਮਿਲੀਭੁਗਤ ਕਰਕੇ ਟਰੱਸਟ ਦੀ ਜ਼ਮੀਨ ਦੇ ਕਾਰਜਾਂ ਵਿਚ ਰੁਕਾਵਟਾਂ ਖੜ੍ਹੀਆਂ ਹੋਣ ਨਾਲ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸਰਕਾਰ ਹੀ ਕੌਮ ਦੀ ਅਮਾਨਤ ਜ਼ਮੀਨ 'ਤੇ ਨਜਾਇਜ਼ ਕਬਜ਼ਾ ਕਰਵਾਉਣ ਲਈ ਸ਼ਹਿ ਦੇ ਰਹੀ ਹੈ। ਉਨ੍ਹਾਂ ਕਿਹਾ ਕਿ ਖਾਲਸਾ ਕਾਲਜ ਟਰੱਸਟ ਦੀ ਜ਼ਮੀਨ ਮਾਮਲੇ ਬਾਰੇ ਮੈਂਬਰ ਪਾਰਲੀਮੈਂਟ ਮਹਾਰਾਣੀ ਪ੍ਰਨੀਤ ਕੌਰ ਨਾਲ

ਫੋਨ 'ਤੇ ਗੱਲਬਾਤ ਕਰਕੇ ਅਪੀਲ ਕੀਤੀ ਗਈ ਹੈ ਕਿ ਪੁਲਿਸ ਪ੍ਰਸ਼ਾਸਨ ਸ਼੍ਰੋਮਣੀ ਕਮੇਟੀ ਦੇ ਕਾਰਜਾਂ ਵਿਚ ਦਖਲਅੰਦਾਜ਼ੀ ਨਾ ਕਰੇ ਬਲਕਿ ਭੂਮਾਫੀਏ ਨੂੰ ਨਜਾਇਜ਼ ਕਬਜ਼ਾ ਕਰਨ 'ਤੇ ਰੋਕੇ। ਬੀਬੀ ਜਗੀਰ ਕੌਰ ਨੇ ਕਿਹਾ ਕਿ ਕੁਝ ਲੋਕ ਆਪਣੀ ਜ਼ਮੀਨ ਹੋਣ ਦਾ ਦਾਅਵਾ ਤਾਂ ਕਰਦੇ ਹਨ, ਪਰ ਕਾਗਜ਼ਾਤ ਵਿਚ ਸਪੱਸ਼ਟ ਨਹੀਂ ਕਰ ਸਕੇ ਕਿ ਉਨ੍ਹਾਂ ਇਹ ਜ਼ਮੀਨ ਕਿਸ ਤੋਂ ਖਰੀਦੀ ਅਤੇ ਕਿਸ ਨੇ ਵੇਚੀ ਹੈ, ਜਦਕਿ ਜਾਅਲੀ ਰਸੀਦਾਂ ਵਿਖਾਕੇ ਕੀਤੇ ਜਾ ਰਹੇ ਦਾਅਵੇ ਬੇਬੁਨਿਆਦ ਅਤੇ ਝੂਠੇ ਹਨ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਆਨਰੇਰੀ ਸਕੱਤਰ ਸ. ਸੁਰਜੀਤ ਸਿੰਘ ਰੱਖੜਾ, ਅੰਤ੍ਰਿੰਗ ਕਮੇਟੀ ਮੈਂਬਰ ਜਥੇਦਾਰ ਸਤਵਿੰਦਰ ਸਿੰਘ ਟੌਹੜਾ, ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਸੁਰਜੀਤ ਸਿੰਘ ਗੜ੍ਹੀ, ਜਥੇਦਾਰ ਜਰਨੈਲ ਸਿੰਘ ਕਰਤਾਰਪੁਰ, ਬੀਬੀ ਕੁਲਦੀਪ ਕੌਰ ਟੌਹੜਾ, ਜਥੇਦਾਰ ਨਿਰਮਲ ਸਿੰਘ ਹਰਿਆਊਂ, ਡਾਇਰੈਕਟਰ ਚਮਕੌਰ ਸਿੰਘ ਟੌਹੜਾ ਇੰਸਟੀਚਿਊ, ਸਾਬਕਾ ਚੇਅਰਮੈਨ ਸੁਰਜੀਤ ਸਿੰਘ ਅਬਲੋਵਾਲ, ਨਿੱਜੀ ਸਹਾਇਕ ਡਾ. ਸੁਖਬੀਰ ਸਿੰਘ, ਪ੍ਰਿੰਸੀ. ਡਾ. ਧਰਮਿੰਦਰ ਸਿੰਘ ਉੱਭਾ, ਪ੍ਰਿੰਸੀ. ਡਾ. ਹਰਮੀਤ ਕੌਰ ਆਨੰਦ, ਮੈਨੇਜਰ ਕਰਨੈਲ ਸਿੰਘ ਨਾਭਾ, ਐਡੀਸ਼ਨਲ ਮੈਨੇਜਰ ਕਰਨੈਲ ਸਿੰਘ, ਅਮਰਪਾਲ ਸਿੰਘ ਅਤੇ ਸ਼੍ਰੋਮਣੀ ਕਮੇਟੀ ਦਾ ਸਮੁੱਚਾ ਸਟਾਫ ਆਦਿ ਹਾਜ਼ਰ ਸਨ। ੨੮ ਜੂਨ

# ਬੀਬੀ ਜਗੀਰ ਕੌਰ ਨੇ ਉਡਣੇ ਸਿੱਖ ਸ. ਮਿਲਖਾ ਸਿੰਘ ਦੇ ਚਲਾਣੇ 'ਤੇ ਦੁੱਖ ਪ੍ਰਗਟਾਇਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਉਡਣੇ ਸਿੱਖ ਵਜੋਂ ਜਾਣੇ ਜਾਂਦੇ ਦੌੜਾਕ ਸ. ਮਿਲਖਾ ਸਿੰਘ ਦੇ ਅਕਾਲ ਚਲਾਣੇ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸ. ਮਿਲਖਾ ਸਿੰਘ ਨੇ ਸਖ਼ਤ ਮਿਹਨਤ ਨਾਲ ਵਿਸ਼ਵ ਵਿਚ ਆਪਣੀ ਵੱਖਰੀ ਪਛਾਣ ਬਣਾਈ ਅਤੇ ਸਿੱਖ ਦੌੜਾਕ ਵਜੋਂ ਵੱਡੀਆਂ ਪ੍ਰਾਪਤੀਆਂ ਕੀਤੀਆਂ। ਉਨ੍ਹਾਂ ਆਖਿਆ ਕਿ ਸ. ਮਿਲਖਾ ਸਿੰਘ ਦੇ ਚਲਾਣੇ ਨਾਲ ਖੇਡ ਜਗਤ ਦਾ ਇਕ ਪ੍ਰੇਰਨਾ ਸ੍ਰੋਤ ਸਦਾ ਲਈ ਰੁਖਸਤ ਹੋ ਗਿਆ ਹੈ। ਸ. ਮਿਲਖਾ ਸਿੰਘ ਦੀਆਂ ਪ੍ਰਾਪਤੀਆਂ ਭਵਿੱਖ ਦੇ ਖਿਡਾਰੀਆਂ ਲਈ ਮਾਰਗ-ਦਰਸ਼ਨ ਹਨ, ਜੋ ਉਨ੍ਹਾਂ ਨੂੰ ਆਪਣੇ ਟੀਚੇ ਦੀ ਪ੍ਰਾਪਤੀ ਲਈ ਹਮੇਸ਼ਾ ਪ੍ਰੇਰਣਾ ਦਿੰਦੀਆਂ ਰਹਿਣਗੀਆਂ। ਉਨ੍ਹਾਂ ਕਰਤਾ ਪੁਰਖ ਅੱਗੇ ਅਰਦਾਸ ਕੀਤੀ ਕਿ ਉਹ ਵਿਛੜੀ ਰੂਹ ਨੂੰ ਆਪਣੇ ਚਰਨਾਂ 'ਚ ਨਿਵਾਸ ਦੇਣ ਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਸ਼੍ਰੋਮਣੀ ਕਮੇਟੀ ਦੇ ਹੋਰ ਅਹੁਦੇਦਾਰਾਂ ਅਤੇ ਅਧਿਕਾਰੀਆਂ ਨੇ ਅਫ਼ਸੋਸ ਪ੍ਰਗਟ ਕੀਤਾ ਹੈ। ੧੯ ਜੂਨ

# ਪ੍ਰਸਿੱਧ ਸਿੱਖ ਵਿਦਵਾਨ ਡਾ. ਜੋਧ ਸਿੰਘ ਦੇ ਚਲਾਣੇ 'ਤੇ ਬੀਬੀ ਜਗੀਰ ਕੌਰ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਪ੍ਰਸਿੱਧ ਸਿੱਖ ਵਿਦਵਾਨ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਪ੍ਰੋਫ਼ੈਸਰ ਅਤੇ ਸਿੱਖ ਵਿਸ਼ਵਕੋਸ਼ ਦੇ ਮੁੱਖ ਸੰਪਾਦਕ ਡਾ. ਜੋਧ ਸਿੰਘ ਦੇ ਅਕਾਲ ਚਲਾਣਾ ਕਰ ਜਾਣ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਡਾ. ਜੋਧ ਸਿੰਘ ਨੇ ਸਿੱਖ ਦਰਸ਼ਨ ਅਤੇ ਗੁਰਬਾਣੀ 'ਤੇ ਵਿਸਥਾਰਪੂਰਵਕ ਕੰਮ ਕੀਤਾ

ਹੈ। ਉਨ੍ਹਾਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਅੰਗਰੇਜ਼ੀ ਵਿਚ ਅਨੁਵਾਦ ਕਰਨ ਦੇ ਨਾਲ-ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਿੰਦੀ ਵਿਚ ਅਨੁਵਾਦ ਵੀ ਕੀਤਾ। ਬੀਬੀ ਜਗੀਰ ਕੌਰ ਨੇ ਕਿਹਾ ਕਿ ਅਜਿਹੇ ਵਿਦਵਾਨ ਦਾ ਸੰਸਾਰ ਤੋਂ ਤੁਰ ਜਾਣਾ ਨਾ ਪੂਰਾ ਹੋਣ ਵਾਲਾ ਘਾਟਾ ਹੈ। ਉਨ੍ਹਾਂ ਡਾ. ਜੋਧ ਸਿੰਘ ਦੇ ਪਰਿਵਾਰਕ ਮੈਂਬਰਾਂ ਨਾਲ ਹਮਦਰਦੀ ਪ੍ਰਗਟ ਕਰਦਿਆਂ ਅਕਾਲ ਪੁਰਖ ਦੇ ਚਰਣਾਂ ਵਿਚ ਅਰਦਾਸ ਕੀਤੀ ਕਿ ਵਿਛੜੀ ਰੂਹ ਨੂੰ ਆਪਣੇ ਚਰਣਾਂ ਵਿਚ ਨਿਵਾਸ ਬਖ਼ਸ਼ਣ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਅਤੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਵੀ ਡਾ. ਜੋਧ ਸਿੰਘ ਦੇ ਅਕਾਲ ਚਲਾਣਾ ਕਰ ਜਾਣ 'ਤੇ ਅਫ਼ਸੋਸ ਪ੍ਰਗਟ ਕੀਤਾ।

੨੧ ਜੂਨ

■

# DAYS COMMEMORATING HISTORICAL EVENTS

## (16th July to 15th August)

| | | |
|---|---|---|
| 17 July | S. Teja Singh Smundri passed away in the Lahore Jail in 1926. Office of Shiromani Gurdwara Parbandhak Committee was named 'Teja Singh Samundri Hall' after his name to commemorate his contribution. | (17-7-1926) |
| 24 July | Baba Gurdit Singh ji Komagata Maru passed away. | (24-7-1954) |
| 28 July | Punjab Governor passed Gurdwara Act. | (28-7-1925) |
| 31 July | Shaheed Udham Singh was hanged in London. | (31-7-1940) |
| 4 August | 'Dharam Yudh Morcha' was started by the Shiromani Akali Dal, headed by Sant Harchand Singh Longowal for long-standing Sikh demands. | (4-8-1982) |
| 5 August | The Shiromani Gurdwara Parbandhak Committee passed a resolution to launch Jaito Morcha. | (5-8-1923) |
| 7 August | The Sikh Gurdwara Act. 1925 was Gazetted. | (7-8-1925) |
| 8 August | A peaceful protest started to free Gurdwara Guru ka Bagh from the control of Mahant Sundar Das. The government took favour of Mahant and tortured Sikh Jathas for one month. But the Singhs did not leave the path of peace and non-violence and the tolerance and bravery of the Sikhs became world famous, finally the government bowed down. The demands of the Sikhs were met and the Morcha ended successfully on 17th November 1922. During this Morcha 5605 Singhs were arrested and several others were martyred. | (8-8-1922) |
| 15 August | Indian Subcontinent divided into two parts India and Pakistan in 1947 by the British. That partition deprived of Sikhs from their many historical and religious shrines. | (15-8-1947) |



# RAJ KAREGA KHALSA

***-Sirdar Kapur Singh***

On the 20th July, 1975, a Government-sponsored, All Communities' Convention was held at Patiala to chalk out a programme for the tercentenary celebrations of the martyrdom of Sri Guru Teg Bahadur Sahib, addressing which the nonagenarian venerable Sardar Bahadur, Bhai Jodh Singh, ex-Vice-Chancellor of the Patiala University, exhorted the audience, as the Daily Tribune, Chandigarh of the next morning tells us, that,

"In celebration of Guru ji's martyrdom, a vigorous campaign should be launched against the wrong belief that State Power was necessary to sustain any religion. Politics, he emphasised, must be insulated from religion."

2. This declaration of Bhai Jodh Singh was apparently somewhat irrelevant for the occasion but not so is its underwater ice-berg base which is always much more substantial and dangerous than the visible apex.

3. It is not generally appreciated that,

(1) Bhai Jodh Singh has been an active politician during the British as well as the post-British period under the guise of a religious man and he has never deemed it fit to insulate his own politics from his religion, with the result that grateful and appreciative foreign rulers conferred upon him the high distinction and title of Sardar Bahadur in addition to other tokens of favour, and in the post-British period also he has been in much demand by those in political power.

(2) A clear-headed person that Bhai Jodh Singh is, he does not say, in so many words that; 'insulation of politics from religion is a definite Sikh doctrine; he merely proffers it as his own piece of secular and pagan wisdom, for he is aware that Sikh doctrine and tradition both hold politics as isolated from religion as pedagogy; opportunism and unprincipled trickery. Only by implication and through insinuation he desires that the Sikhs should accept the views of those whose voice he is that, such, indeed, is the true Sikh doctrine.

(3) The British who subjugated the Sikhs and throughout remained in terror of them as well as held them in manly admiration, secretly desired that the Sikhs should remain somewhat obscure about the true Sikh doctrine embodied in their shrill

historical and fundamental cry of 'liberty or death' - raj karain ikke lar mar hain (Unexpurgated, Prachin Panth prakash), and there can be no doubt that, by them Bhai Jodh Singh was found as a useful ally.

(4) The current rulers of India even have not made any secret of their desire and determination to wean the Sikhs away from the core-teachings of their Gurus that, the Sikhs cannot fulfil their divine spiritual and social assignments without their own base of political power and that for a Sikh to insulate politics from religion is an un-utterably abominable degradation and fall from grace.

4. It is in this background that the Patiala performance of Bhai Jodh Singh has to be critically examined.

5. Bhai Jodh Singh's singularly unfortunate Patiala utterances, namely, that, (a) It is a wrong belief that State-power is necessary to sustain any religion, Sikhism included, (b) that this 'wrong belief' deserves to be dispelled through a high-priority effort integrated with the religious projects and organised plans of the Sikhs, and (c) that Politics must be insulated from Religion, altogether which he insinuates is the true Sikh position, are altogether unsustainable, and the revered Bhai took a most undue advantage by publicising his own credo from a platform of Sikh religion and he also proceeded to enjoin upon the Sikhs his debatable personal opinions as an integral part of Sikhism.

6. The Sikh position on the all-time tantalising questions of (1) Politics versus Religion, (2) State power and Sikhism, and (3) Political sovereignty and the Practice of Sikh religion, is unambiguously codified in the litany sung daily in all free Sikh congregations ever since the passing away of Sri Guru Gobind Singh ji (1707), these words are being sung in the Sikh prayer:

Raj Karega Khalsa aki rahe na koi.

Khwar hoe sabh milenge bache saran jo hoe.

(The Sikh people shall remain free and sovereign, always, none challenging this position. All, everyone, must eventually accept this position no matter how unpalatable and bitter it, to them, be. And, behold, peace and safety is in such a concession, or submission.)

7. This startlingly tall and audacious claim has been publicly proclaimed by the Sikh people during the last three centuries, firmly and defiantly and it has moved many to sheer ridicule, others to fright, still others to resentment and boiling-heat anger, many Sikhs themselves to chicken-hearted, craven fear or shameless apologia and the political Hindus of the post-1947 euphoria, it has, almost invariably moved

to greater contempt for those whom they see as already in their last death-throes.

8. Be that as it may, it is legitimate to examine as to whether the Sikh doctrine itself is devoid of historical perceptiveness and realistic out-look, and whether it stands the test of scientific scrutiny. Thus alone its intrinsic validity can be judged, however, unpalatable or primafacie impracticable it might otherwise appear in the case of present day Sikh people, politically subjugated, culturally submerged, intellectually confused and barren, morally decayed, economically deprived and plundered through the Partition of India and religiously profaned it can not be, off-hand asserted or insinuated that this Sikh doctrine is primafacie ill-conceived or stupid or unsustainable.

9. Let us glance through the World History, ever since well defined and locatable civilizations have emerged and we find that there have always been, at any given period, one or two nations, people, which were leading raj-jati, characterised by the ethos of, Raj Karega Khalsa, or nations or people who were admired and were tacitly immitated by others. There is no exception known to this rule.

10. This phase of leadership, political or moral or both, has passed from one nation to another in rotation, and, in historical times, no nation has yet enjoyed it twice. Whether such is some hard and fast law of History cannot be asserted.

11. By way of illustration, might be mentioned, the early Egyptians, Assyrians, Babylonians, and Persians under Achaemenid dynasty from 550 B. C. to 330 B. C. But the Greeks are the earliest who still seem to live in the thoughts of the Western man to day, just as the Confucian China does in its 'barbarian' periphery and the Hindus in the Buddhist Far East and Southeast Asia. A remarkable aspect of the Greek leadership was that it never took the political form of a single empire except for a very few years in the life-time of Alexander of Macedon. Owing to a variety of circumstances, local and accidental, the empire broke up at his death, but Greek dynasties, Greek thought and Greek methods of war, nevertheless, dominated a large part of the world for three centuries and more.

12. Greek eminence gave way to Roman, Roman ideas, Roman fashions, and Roman armies held undisputed leadership for some four centuries. Roman concepts of imperial domination and organisation and Roman ethos of social insularity were strictly observed and practised by the British rulers of India. Upto the end of Nehru regime even in a free India, these Roman concepts held sway in our governmental atmosphere, through WOGS-Westernised Oriental Gentlemen, the l. C. S. men and Nehruite politicians.

13. After about two centuries of confusion, Arabs appeared on the World-stage as the International leaders, sustaining the most powerful empire of their time from A.D. 650 to A.D. 850. After the commencement of their political decline they remained the leaders in thought and Science for five hundred years more.

14. When the Arabic-speaking people fell behind, they had already passed on the torch of art, learning, Science and Industry to Western Europe. Here the lead was first assumed by the Holy Roman Empire, then by Spain, France and Britain in that order.

15. In our own life-time, we have witnessed the leadership moving on to the United States of America and Russia.

16. Certain general laws, as operative in the field of international leadership, are clearly seen to emerge.

17. Firstly, there is always an element of strength involved. Whether or not the great nation imposes its military rule by military conquest and occupation, it is always power that produces immitation. France did not conquer a vast territory in the 17th and 18th centuries, yet French became the diplomatic language of the world, French instructors were engaged to train the armies of other nations as in the case of the Sikhs in the first half of the 19th century, and French furniture, French literature and the French cooking were everywhere supreme.

18. In our own life-time, the U. S. A. has not imposed military occupation on many nations, yet American slang, American clothes, American music, the horribly noisy concupiscent jazz, the American architecture of crazy skyscrapers have spread all over the world. Herein lies the true explanation of over 90% Sikh migrants to the U. S. A., Canada, British Isles and Western Europe, unashamedly falling in for the ugly unaesthetic, barbarous fashion of clean-shaven faces and the pernicious, unclean habit of smoking, while the Sikh migrants to the African continent and the Southeast Asian regions have retained their Sikh dignity of uncut hair and healthy and sensible abhorrence of smoking uptil recent times.

19. We can scarcely claim that this is due to the fact that they, the U. S. A. culture-patterns, are intrinsically better than anything which could be produced anywhere else.

20. There is obviously something in human nature which causes us to immitate the thought and mannerisms of those who are physically strong and it was to this secret that Sri Guru Gobind Singh ji drew mankind's attention when he declared that, "in this world of phenomenon, everything, is covered and controlled by the

Time-sword, and men tend to lean on the mightiest":

'ya jag main sabh kal-kirpan ke bhari bhujan kau bhari bhroso.' [1]

21. How else can we explain the back-sliding of almost 80 lacs of Sikhs in 1849, to a mere 18 lacs of Sikhs in the Census of 1862 ? What explains, if not decay of political power and might of the Sikhs in 1850, the conversion of Raja Sir Harnam Singh and Sadhu Sunder Singh to Christianity, the coversion to Islam of the learned ulema, Obeidullah Sindhi, and the father and family of internationally-famous jurist, Sir Mohd. Zaffar-Ullah Khan ? What made the scion of the martyr Bhai Mati Das, the late Bhai Parmanand, his son and son-in-law, and the uniquely vital off-spring of a devout sahajdhari Sikh family, Dr. Sir Gokal Chand Narang break away from the gravitational orbit of Sikhism and stray into the barren wastelands of Aryasamaj? Again, during the short historical span of their existence, the Sikhs have seen much misunderstanding and malice, prejudice and persecution, fierce onslaughts and genocide pogroms, victory and glory, power and prosperity, defeat and subjugation, ridicule and abasement, poverty and deprivation, and yet throughout these vicissitudes, neither friend nor foe, neither neighbour nor stranger, through ill-will or ignorance has ever dared or cared to belittle or denigrate the great Sikh Prophets, the Gurus, in respect of their thoughts, words or deeds, universally holding them in highest estimation; as men, leaders of men and religious Prophets Malcolm, Mcregor, Cunningham, Dorothy Field, Toynbee, Sujan Rai, Khushwaqt Rai, Daulat Ram, Mohammad Latif display unanimity here though much multinimity elsewhere, while writing on Sikhs and Sikhism. But, for the first time when the Sikhs missed the bus in 1947 and became what they now have become, and even when they succeeded, in the changed circumstances, in establishing a University of Sikh Culture called the Punjabi University at Patiala, and a University of Sikh Religion called, the Guru Nanak Dev University, at Amritsar, 'Sikh' professors in these Universities boldly surfaced to proclaim and argue that Sri Guru Tegh Bahadur Sahib was a robber-chief, in the habit of providing succour and incitement to like minded lawless elements, which misdeeds of his brought upon him the nemesis of the Mughal law leading to his public decapitation as a criminal, at Delhi, of which just punishment, the Mughal Aurangzeb, was altogether innocent and ignorant, that the main and original grievance of Sri Guru Gobind Singh ji against the good Mughal Government was that land revenue and State taxes were demanded of him, according to law which he was reluctant to pay, and that he met defeat after defeat in his conflicts with the State forces owing to his poor knowledge of field-strategy. Has the current political status

of the Sikh people nothing to do with this disgusting phenomenon? Delhi-based pseudo-Nirankaris are not being discussed here for obvious reasons.

22. These are only few instances of the operative and decisive role which political power and prestige play in relation to acceptability and prevalence of a religion and this law of History, the basic pattern of human behaviour and tendency of human nature is more pertinent in the case of Sikhs and Sikhism, for, Sikhism, unlike most other world-religions, is not merely a Church of worship but is simultaneously, a Church of social policy also, and as soon as the Sikh people are separated from and deprived of political sovereignty and power, Sikhism becomes eviscerated of its elan and true ethos. It is for this reason that the ambition, the claim, and the destiny, adumberated and proclaimed in the litany : raj karega Khalsa is basic to Sikh religion and the assignees of its social commitments, the Sikh people, and the second homistisch of this litany : Aki rahe na koi is merely complementary to the first, both being obverse and reverse sides of the same medal.

*Conti....*

**Refrence**

1. Akalustat

# SGPC NEWS

## SGPC organises event to commemorate attack on Sri Darbar Sahib on July 4, 1955

### Will compile collection after conducting thorough research on 1955 Saka: Bibi Jagir Kaur

Amritsar: The Shiromani Gurdwara Parbandhak Committee (SGPC) today organised an event at Gurdwara Sri Manji Sahib Diwan Hall to commemorate the attack on Sachkhand Sri Harmandar Sahib (Sri Darbar Sahib) on July 4, 1955 by the then government. A special event was organised to remember this attack as per the decision taken by the SGPC president Bibi Jagir Kaur.

To crush the demand of Sikhs for a Punjabi state on the basis of language, the then government launched this attack in July 1955. This was the first attack on the central Sikh shrine Sri Darbar Sahib after the independence of the country, by the government of their own country which forgot all the promises made to the Sikhs, leaving deep wounds on the Sikh psyche. On this occasion, SGPC president Bibi Jagir Kaur while addressing from the stage of Gurdwara Manji Sahib said that the motive of this event is to make the Sikh youth aware of the story of atrocities perpetrated on the community.

"Sikhs sacrificed 80 per cent of their lives for the independence of the country but the mere deployment of police force on the central shrine of Sikhs only after 8 years of independence was a manifestation of anti-Sikh mentality of the then Congress government. The then Prime Minister Pandit Jawaharlal Nehru and Punjab Chief Minister Bhim Sen Sachar had tried to suppress the legitimate demands of the Sikhs, but the Sikh community always emerged victorious from the challenges", said Bibi Jagir Kaur. Bibi Jagir Kaur announced that a collection will be compiled after conducting thorough research on the attack on Sri Darbar Sahib on July 4, 1955 and photographs related to this attack would also be a part of it. "Efforts will be made to preserve memories by searching for the eyewitnesses of that time who saw the attack in July 1955", said Bibi Jagir Kaur. SGPC president appealed to the Sikh parents to fulfil their responsibility of making their children aware of the history.

